

"ਸੱਚੇ ਪਾਤਸ਼ਾਹ ਮੋਰਾਂ ਸੰਗ" ਸ੍ਰੀਮਤੀ ਉਰਮਿਲਾ ਅਨੰਦ ਦਾ ਲੇਖ ਅੰਦਰ ਪੜ੍ਹੋ

## 'ਵਰਿਆਮ' ਸਿਲਵਰ ਜੁਬਲੀ ਉਤਸਵ ੨੯ ਅਪਰੈਲ ੨੦੦੧ ਦੀਆਂ ਝਲਕੀਆਂ



ਅਭਿਨੰਦਨ ਵਰਿਆਮ ਰੀਲੀਜ਼ ਕਰਦੇ ਹੋਏ ਸ. ਤਰਲੋਚਨ ਸਿੰਘ
ਉਪ-ਚੇਅਰਮੈਨ ਘੱਟ ਗਿਣਤੀਆਂ ਕਮਿਸ਼ਨ



ਸ਼੍ਰੀ ਵਿਜੈ ਕੁਮਾਰ ਚੋਪੜਾ ਮੁੱਖ ਸੰਪਾਦਕ ਹਿੰਦਸਮਾਚਾਰ ਪੱਤਰ ਸਮੂਹ
ਸ. ਜਗਦੀਸ਼ ਸਿੰਘ ਵਰਿਆਮ ਨੂੰ ਸਨਮਾਨਤ ਕਰਦੇ ਹੋਏ



ਸ. ਜਗਦੀਸ਼ ਸਿੰਘ ਵਰਿਆਮ ਨੂੰ ਉਤਸਵ ਕਮੇਟੀ ਵਲੋਂ ਪ੍ਰਸ਼ਸਤੀ ਪੱਤਰ ਭੇਟ ਕਰਦੇ ਹੋਏ
ਬਾਬਾ ਭਗਤ ਸਿੰਘ ਬਿਲਗਾ। ਡਾ. ਵਰਿਆਮ ਸਿੰਘ ਸੰਧੂ, ਸੁਰਿੰਦਰ ਸਿੰਘ ਨਾਮਧਾਰੀ
ਸ਼੍ਰੀਮਤੀ [illegible]



ਸ. ਸੁਰਜੀਤ ਸਿੰਘ ਮਿਨਹਾਸ, ਸ. ਨਰਿੰਜਣ ਸਿੰਘ ਸਾਥੀ, ਪ੍ਰੋ. ਕ੍ਰਿਪਾਲ ਸਿੰਘ ਕਸੇਲ,
ਡਾ. ਵਰਿਆਮ ਸਿੰਘ ਸੰਧੂ, ਸ. ਜਗਦੀਸ਼ ਸਿੰਘ ਵਰਿਆਮ ਅਤੇ ਸ੍ਰੀਮਤੀ ਵਰਿਆਮ

# ਵਰਿਆਮ

ਜੁਲਾਈ ੨੦੦੧

ਜਿਲਦ-੨੬

ਅੰਕ-੯

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੫੬੨੮੯ | 56289 (R) |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀਂ | |

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



### ਮੁੱਖ ਪੰਨਾ

ਉੱਪਰ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਖੇ ਮਿੱਤੀ ੯ ਮਈ ੨੦੦੧ ਨੂੰ ਸੰਪਾਦਕ ਵਰਿਆਮ ਜਗਦੀਸ਼ ਸਿੰਘ ਨੂੰ ਨਵੀਂ ਕਾਰ ਦੀਆਂ ਚਾਬੀਆਂ ਬਖਸ਼ਿਸ਼ ਕਰਦੇ ਹੋਏ।

ਥੱਲੇ—ਵਰਿਆਮ ਸਿਲਵਰ ਜੁਬਲੀ ਉਤਸਵ ਦੇ ਪ੍ਰਧਾਨਗੀ ਮੰਡਲ ਵਿੱਚ ਸ੍ਰੀਮਤੀ ਬਖਸ਼ੀਸ਼ ਕੌਰ ਵਰਿਆਮ, ਡਾ. ਜੁਗਿੰਦਰ ਸਿੰਘ ਪੁਆਰ, ਸਾਬਕਾ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਸ. ਬਰਜਿੰਦਰ ਸਿੰਘ ਸੰਪਾਦਕ ਅਜੀਤ, ਬਾਬਾ ਗੁਰਬਖਸ਼ ਸਿੰਘ ਬੰਨੂਆਣਾ ਚੇਅਰਮੈਨ ਉਤਸਵ ਕਮੇਟੀ, ਬਾਬਾ ਭਗਤ ਸਿੰਘ ਬਿਲਗਾ ਪ੍ਰਧਾਨ ਦੇਸ਼ ਭਗਤ ਯਾਦਗਾਰ ਕਮੇਟੀ ਅਤੇ ਸੰਪਾਦਕ ਵਰਿਆਮ ਨੂੰ ਭੇਟ ਕੀਤੇ ਗਏ ਸਨਮਾਨ ਚਿੰਨ੍ਹ।

*—ਤਸਵੀਰਾਂ ਸੈਟਿੰਗ ਹਰਪਾਲ ਸਿੰਘ ਆਰਟਿਸਟ*

# ਸਿਲਵਰ ਜੁਬਲੀ ਦੇ ਸਾਏ ਥੱਲੇ

ਇਹ ਅੰਕ ਵਰਿਆਮ ਦੇ ਸਿਲਵਰ ਜੁਬਲੀ ਸਮਾਰੋਹਾਂ ਦੇ ਸਾਏ ਥੱਲੇ ਹੀ ਨਿਕਲ ਰਿਹਾ ਹੈ। ਜਿਵੇਂ ਕਿਵੇਂ ਅਸੀਂ ਵਰਿਆਮ ਦਾ ਭਾਰੀ ਭਰਕਮ ਸਿਲਵਰ ਜੁਬਲੀ ਅੰਕ ਪਾਠਕਾਂ ਤੱਕ ਪੁੱਜਦਾ ਕਰ ਸਕੇ ਹਾਂ। ਡਾਕ ਦੇ ਮਹਿਕਮੇ ਵਲੋਂ ਅਣਕਿਆਸੇ ਅੜਿੱਕੇ ਕਾਰਨ ਇਹ ਅੰਕ ਨਿਸਚਿਤ ਮਿਤੀ ਤੇ ਡਾਕ ਵਿਚ ਨਹੀਂ ਸੀ ਪੈ ਸਕਿਆ। ਪਾਠਕਾਂ ਨੇ ਨੋਟ ਕੀਤਾ ਹੋਣਾ ਹੈ ਕਿ ਸਾਨੂੰ ਫੀ ਪਰਚਾ ੧੪ ਰੁਪਏ ਦੀਆਂ ਟਿਕਟਾਂ ਲਾ ਕੇ ਇਹ ਪਰਚਾ ਭੇਜਣਾ ਪਿਆ। ਸਾਡਾ ਜਸ਼ਨਾਂ ਦਾ ਕੰਮ ਸੀ ਅਸੀਂ ਪਰਚਾ ਪਾਠਕਾਂ ਤੱਕ ਜ਼ਰੂਰ ਪਹੁੰਚਾਣਾ ਚਾਹੁੰਦੇ ਸੀ। ਜੇ ਪਰਚਾ ਹੀ ਪਾਠਕਾਂ ਤੱਕ ਨਾ ਪੁੱਜੇ ਤਾਂ ਕਾਹਦੀ ਸਿਲਵਰ ਜੁਬਲੀ ਤੇ ਉਤਸਵ। ਇਸ ਵਾਸਤੇ ਪਰਚਾ ਰੋਕ ਕੇ ਡਾਕ ਮਹਿਕਮੇ ਨਾਲ ਮਾਮਲਾ ਨਿਪਟਾਉਣ ਨਾਲੋਂ ਅਸਾਂ ਡਾਕ ਪਾ ਕੇ ਮਾਮਲਾ ਸੁਲਝਾਉਣ ਨੂੰ ਤਰਜੀਹ ਦਿੱਤੀ। ਫਲਸਰੂਪ ਭਾਰੀ ਖਰਚ ਬਰਦਾਸ਼ਤ ਕਰਨਾ ਪਿਆ ਪਰ ਜੇ ਇਹ ਵਿਸ਼ੇਸ਼ ਅੰਕ ਨਾ ਗਿਆ ਹੁੰਦਾ ਤਾਂ ਪੈਸੇ ਭਾਵੇਂ ਬੱਚ ਜਾਂਦੇ ਪਰ ਸਿਲਵਰ ਜੁਬਲੀ ਦਾ ਰੰਗ ਸਾਰਾ ਹੀ ਫਿੱਕਾ ਪੈ ਜਾਂਦਾ।

ਸਿਲਵਰ ਜੁਬਲੀ ਸਮਾਰੋਹ ਦਾ ਆਪਣਾ ਹੀ ਬਹੁਤ ਵੱਡਾ ਕੰਮ ਸੀ ਉਸ ਦੇ ਨਾਲ ਹੀ ਵਿਸ਼ੇਸ਼ ਅੰਕ ਤਾਂ ਹੋਰ ਵੀ ਭਾਰੀ ਕੰਮ ਸੀ। ਇਹ ਤਾਂ ਪੂਰੇ ੨੫ ਸਾਲਾਂ ਦਾ ਭਾਰ ਸੀ। ਇਕ ਸਮਾਂ ਅਜਿਹਾ ਆਇਆ ਕਿ ਦੂਰਦਰਸ਼ਨ ਦੀ ਰੀਸ ਕਰਦਿਆਂ "ਰੁਕਾਵਟ ਕੇ ਲੀਏ ਖੇਦ ਹੈ" ਦਾ ਬੋਰਡ ਲਾ ਕੇ ਸਾਰਾ ਕੁਝ ਠੱਪ ਦਈਏ। ਸੁਭਾਅ ਵਲੋਂ ਬਿਨਾ ਐਲਾਨ ਤੋਂ ਕਮ ਕਰੀ ਜਾਣਾ ਸਾਨੂੰ ਸੌਖਾ ਲਗਦਾ ਹੈ। ਇਸ ਵਿਚ ਕੋਈ ਰਿਸਕ ਨਹੀਂ ਹੁੰਦਾ ਅਤੇ ਕੰਮ ਮੁਕੰਮਲ ਹੋਣ ਤੇ ਹੀ ਪਤਾ ਲੱਗਦਾ ਹੈ। ਇਸ ਨਾਲ ਤਸੱਲੀ ਵੀ ਹੁੰਦੀ ਹੈ ਤੇ ਪ੍ਰਸੰਸਾ ਵੀ ਮਿਲਦੀ ਹੈ ਪਰ ਐਲਾਨੇ ਹੋਏ ਪ੍ਰੋਗਰਾਮ ਵਿਚ ਦਿਲ ਦਾ ਧੁੜਕੂ ਵੱਧ ਜਾਂਦਾ ਹੈ। ਏਡਾ ਵੱਡਾ ਪ੍ਰੋਗਰਾਮ ਤੇ ਇਕੱਲੀ ਜਾਣ। ਜਾਪਿਆ ਇਸ ਵਾਰ ਬਾਜ਼ੀ ਹੱਥੋਂ ਨਿਕਲ ਗਈ ਹੈ। ਪ੍ਰਸੰਸਾ ਮਈ ਲੇਖਾਂ ਨੇ ਵੀ ਸੰਪਾਦਕ ਦਾ ਹੌਸਲਾ ਢਾਹਿਆ। ਇਸ ਮੌਕੇ ਤੇ ਹੀ ਮਿੱਤਰਾਂ ਨੇ ਬਾਂਹ ਫੜੀ। ਉਹਨਾਂ ਸਿਲਵਰ ਜੁਬਲੀ ਉਤਸਵ ਨਾਲ ਸੰਬੰਧਤ ਸਾਰਾ ਪ੍ਰੋਗਰਾਮ ਹੀ 'ਹਥਿਆ' ਲਿਆ। ਫਲਸਰੂਪ ਇਹ ਵਿਦਵਾਨਾਂ ਦਾ ਮਤ ਹੈ ਕਿ ਵਰਿਆਮ ਦਾ ਸਿਲਵਰ ਜੁਬਲੀ ਸਮਾਗਮ ਜਲੰਧਰ ਦੇ ਇਤਿਹਾਸ ਦਾ ਇਕ ਬੇਮਿਸਾਲ ਇਕੱਠ ਸੀ। ਭਾਵੇਂ ਬਹੁਤ ਸਾਰਾ ਵਿਓਂਤਿਆ ਪ੍ਰੋਗਰਾਮ ਕੱਟਣਾ ਪਿਆ ਪਰ ਲਗਾਤਾਰ ਛੇ ਘੰਟੇ ਤੋਂ ਉਪਰ ਚੱਲੇ ਪ੍ਰੋਗਰਾਮ ਵਿਚ ਕਿਸੇ ਨੇ ਅਕੇਵਾਂ ਥਕੇਵਾਂ ਮਹਿਸੂਸ ਨਾ ਕੀਤਾ। ਸਾਡੇ ਬਹੁਤ ਸਾਰੇ ਮਿੱਤਰ ਵੱਖ-ਵੱਖ ਕਾਰਨਾਂ ਕਰਕੇ ਪੁੱਜ ਨਾ ਸਕੇ। ਅਸੀਂ ਦਰਾਂ ਵਲ ਅੱਖਾਂ ਵਿਛਾਈ ਰਖੀਆਂ ਪਰ ਫੇਰ ਵੀ ਦੇਸ਼ ਭਗਤ ਯਾਦਗਾਰ ਹਾਲ ਵਿਚ ਭਰਪੂਰ ਗਹਿਮਾ ਗਹਿਮੀ ਸੀ। ਇਸ ਸਮਾਗਮ ਵਿਚ ਜੋ ਵਿਚਾਰਵਾਨਾਂ ਨੇ ਆਪਣੇ ਵਿਚਾਰ ਪੇਸ਼ ਕੀਤੇ। ਜੇ ਸਾਰੇ ਹੀ ਛਾਪੇ ਜਾਣ ਤਾਂ ਇਕ ਪੂਰੀ ਵੱਡੀ ਪੁਸਤਕ ਬਣ ਸਕਦੀ ਹੈ। ਅਸੀਂ ਦੋ ਕੁ ਭਾਸ਼ਣ ਇਸ ਅੰਕ ਵਿਚ ਲੇਖਾਂ ਵਜੋਂ ਛਾਪੇ ਹਨ ਜੀਅ ਤਾਂ ਕਰਦਾ ਹੈ ਕਿ ਬਾਕੀ ਵੀ ਛਾਪ ਦਿੱਤੇ ਜਾਣ ਪਰ ਇਸ ਵਿਚ ਸਮਾਂ ਲਗ ਸਕਦਾ ਹੈ।

ਸਾਡੇ ਕੁਝ ਮਿੱਤਰਾਂ ਨੇ ਇਹਸਾਸ ਵੀ ਕਰਵਾਇਆ ਹੈ ਅਤੇ ਅਸੀਂ ਆਪ ਵੀ ਇਹ ਮਹਿਸੂਸ ਕਰ ਰਹੇ ਹਾਂ ਕਿ ਵਰਿਆਮ ਨਾਲ ਗੂੜ੍ਹੀ ਤਰ੍ਹਾਂ ਸੰਬੰਧਤ ਰਹੇ ਕੁਝ ਲੇਖਕ ਦੋਸਤਾਂ ਅਤੇ ਕੁਝ ਅਤਿ ਪਿਆਰੇ ਸਹਿਯੋਗੀਆਂ ਦਾ ਨਾ ਜ਼ਿਕਰ ਹੋ ਸਕਿਆ ਹੈ ਨਾ ਤਸਵੀਰ ਛੱਪ ਸਕੀ ਹੈ। ਇਸ ਦਾ ਇਕ ਕਾਰਨ "ਮੈਂ ਹੌਲੀ ਤੇ ਟੋਕਰਾ ਭਾਰਾ" ਵਾਲੀ ਗੱਲ ਵੀ ਸੀ। ਏਡੇ ਵੱਡੇ ਕਾਰਜ (ਪਿਆਰਾ ਸਿੰਘ ਦਾਤਾ ਅਨੁਸਾਰ ਮਹਾਂਭਾਰਤੀ ਸਮਾਗਮ) ਵਿਚ ਇਹ ਤਰੁੱਟੀਆਂ ਕੁਦਰਤੀ ਸਨ। ਅਸੀਂ ਤਾਂ ਕੁਝ ਉਹ ਇਤਿਹਾਸਕ ਤਸਵੀਰਾਂ ਵੀ ਨਹੀਂ ਛਾਪ ਸਕੇ ਜਿਨ੍ਹਾਂ ਨੂੰ ਛਾਪਣਾ ਬੜੀ ਮਾਣ ਵਾਲੀ ਗੱਲ ਹੁੰਦੀ। ਇਸ ਅੰਕ ਵਿਚ ਭਾਵੇਂ ਅਸੀਂ ਅਖਬਾਰਾਂ ਵਿੱਚ ਛਪੀ ਸਿਲਵਰ ਜੁਬਲੀ ਸਮਾਰੋਹ ਸੰਬੰਧੀ ਕੁਝ ਸਾਮਗਰੀ ਪ੍ਰਕਾਸ਼ਤ ਕੀਤੀ ਹੈ ਪਰ ਸਾਰੀ ਨਹੀਂ। ਉਹ ਬਹੁਤ ਵਿਸਥਾਰ ਵਾਲਾ ਕਾਰਜ ਸੀ। ਕੁਝ ਅਖਬਾਰਾਂ ਵਿੱਚ ਛਪੇ ਲੇਖ ਵਿਸ਼ੇਸ਼ ਅੰਕ ਵਿਚ ਵੀ ਹਨ।....ਪਰ ਅਸੀਂ ਆਪਣੇ ਵਲੋਂ ਵਿਸਤ੍ਰਿਤ ਰਿਪੋਰਟ ਹਾਲੇ ਛਾਪ ਨਹੀਂ ਸਕੇ। ਇਸ ਕਮੀ ਨੂੰ ਇਸ ਅੰਕ ਵਿਚ ਸੀਮਤ ਰੂਪ ਵਿਚ ਛੱਪੀਆਂ ਤਸਵੀਰਾਂ ਕੁਝ ਕੁ ਪੂਰਾ ਕਰਨਗੀਆਂ। ਇਹ ਇਸੇ ਮੰਤਵ ਨਾਲ ਇਥੇ ਛਾਪੀਆਂ ਹਨ। ਇਹ

ਪਾਠਕਾਂ ਦੀ ਰੀਝ ਵੀ ਸੀ। ਤਸਵੀਰਾਂ ਦੇ ਸਿਲਸਿਲੇ ਵਿਚ ਵੀ ਸਾਡੇ ਸੰਙ ਕਾਇਮ ਹੈ ਪਰ ਮਿੱਤਰਾਂ ਦੇ ਦਰਸ਼ਨ ਬਿਨਾਂ ਵੀ ਤਾਂ ਸਭ ਕੁਝ ਅਧੂਰਾ ਹੈ।

ਕੁਝ ਤਾਂ ਸਿਲਵਰ ਜੁਬਲੀ ਸਮਾਗਮ ਦੀ ਪਛਾੜ ਤੇ ਕੁਝ ਅਸੀਂ ਵਰਿਆਮ ਦਫਤਰ ਦੇ ਸਥਾਨ ਨੂੰ ਛੇੜ ਬੈਠੇ ਮੁਰੰਮਤ ਦਾ ਕੰਮ ਲੰਮਾ ਹੀ ਹੁੰਦਾ ਜਾ ਰਿਹਾ ਹੈ। ਸਮਝ ਲਵੋ ਕਿ ਲਿਖਣ ਵਾਸਤੇ ਬੈਠਣ ਦੀ ਥਾਂ ਵੀ ਨਹੀਂ। ਇਸ ਤਰ੍ਹਾਂ ਸਾਰਾ ਕਾਰਜ ਮੁੜ ਕੇ ਸੈੱਟ ਹੋਣ ਵਾਲਾ ਹੈ। ਅਸੀਂ ਅਜੇ ਪਾਠਕਾਂ ਦੀ ਨਿੱਠ ਕੇ ਸੇਵਾ ਕਰਨੀ ਹੈ।

ਸਾਨੂੰ ਪਾਠਕਾਂ ਅਤੇ ਸਹਿਯੋਗੀ ਮਿੱਤਰਾਂ ਦੇ ਪਿਆਰ ਦੀ ਲੋੜ ਅੱਗੇ ਨਾਲੋਂ ਵੀ ਵੱਧ ਹੈ। ਕਿਉਂਕਿ ਨਵੇਂ ਸਮੇਂ ਦੀਆਂ ਲੋੜਾਂ ਬਹੁਤ ਮਹਿੰਗੀਆਂ ਹਨ। ਸਾਡੇ ਕੁਝ ਮਿੱਤਰ ਵਰਿਆਮ ਦੀ ੨੫ ਸਾਲਾਂ ਦੌੜ ਵਿਚ ਹੰਭ ਗਏ ਹਨ। ਕੁਝ ਦੀਆਂ ਗੱਦੀਆਂ ਬਦਲ ਗਈਆਂ ਹਨ। ਨਵੀਆਂ ਵੰਗਾਰਾਂ ਅਤੇ ਨਵੀਆਂ ਲਲਕਾਰਾਂ ਸਾਹਮਣੇ ਹਨ। ਅਸੀਂ ਆਪਣੇ ਨਿਮਾਣੇ ਯਤਨ ਜਾਰੀ ਰੱਖਾਂਗੇ। ਪਾਠਕਾਂ ਦਾ ਪਿਆਰ ਅਤੇ ਸਤਿਗੁਰਾਂ ਦੀ ਆਸ਼ੀਰਵਾਦ ਹੀ ਸਾਡੀ ਟੇਕ ਹੈ।

*—ਜਗਦੀਸ਼ ਸਿੰਘ*

## ਮਸਲਾ ਪੰਜਾਬੀ ਦੀ ਸਾਰ ਲੈਣ ਦਾ

ਸ. ਤਰਲੋਚਣ ਸਿੰਘ ਉਪ ਚੇਅਰਮੈਨ ਘੱਟ ਗਿਣਤੀਆਂ ਕਮਿਸ਼ਨ ਭਾਰਤ ਸਰਕਾਰ ਨੇ ਵਰਿਆਮ ਸਿਲਵਰ ਜੁਬਲੀ ਸਮਾਗਮ ਵਿਚ ਬੋਲਦਿਆਂ ਇਕ ਮਹੱਤਵਪੂਰਨ ਗੱਲ ਕਹੀ ਕਿ ਪੰਜਾਬੀ ਸੂਬਾ ਬਣ ਜਾਣ ਉਪਰੰਤ ਵੱਖ-ਵੱਖ ਸਰਕਾਰਾਂ ਨੇ ਪੰਜਾਬੀ ਨੂੰ ਸਭ ਤੋਂ ਵੱਧ ਨਜ਼ਰ ਅੰਦਾਜ਼ ਕੀਤਾ ਹੈ। ਉਹਨਾਂ ਦੀ ਇਸ ਗੱਲ ਨੂੰ ਹੋਰ ਵੀ ਪ੍ਰਮੁੱਖ ਬੁਲਾਰਿਆਂ ਨੇ ਅੱਗੇ ਵਧਾਇਆ। ਅਸੀਂ ਜਾਣਦੇ ਹਾਂ ਕਿ ਲੰਮੇ ਸਮੇਂ ਤੋਂ ਪੰਜਾਬੀ ਲੇਖਕਾਂ ਦੀਆਂ ਜਥੇਬੰਦੀਆਂ ਪੰਜਾਬੀ ਨੂੰ ਬਣਦਾ ਥਾਂ ਦਿਵਾਉਣ ਲਈ ਸੰਘਰਸ਼ਸ਼ੀਲ ਹਨ। ਲੇਖਕਾਂ ਦੀ ਆਪਣੀ ਗਿਣਤੀ ਤਾਂ ਘੱਟ ਹੀ ਹੁੰਦੀ ਹੈ ਪਰ ਫੇਰ ਵੀ ਇਹ ਸਰਕਾਰੇ ਦਰਬਾਰੇ ਆਪਣੀ ਆਵਾਜ਼ ਪਹੁੰਚਾਣ ਵਾਸਤੇ ਜੱਦੋ ਜਹਿਦ ਕਰਦੇ ਰਹੇ ਤੇ ਧਰਨ ਰੈਲੀਆਂ ਜਲੂਸ ਆਯੋਜਤ ਕਰਦੇ ਰਹੇ। ਸਿਤਮ ਜ਼ਰੀਫੀ ਤਾਂ ਇਹ ਹੈ ਕਿ ਭਰੇ ਇਕੱਠਾਂ ਵਿੱਚ ਸਿਆਸੀ-ਸਰਕਾਰੀ ਆਗੂ ਭਰੋਸੇ ਦੇ ਕੇ ਮੁਕਰਦੇ ਰਹੇ ਹਨ। ਹੋਰ ਵੀ ਸਿਤਮ ਵਾਲੀ ਗੱਲ ਹੈ ਕਿ ਪੰਜਾਬ ਦੀ ਅਕਾਲੀ ਸਰਕਾਰ ਨੂੰ ਪੰਜਾਬੀ ਨਾਲ ਤਾਂ ਕੋਈ ਸਰੋਕਾਰ ਨਹੀਂ ਪਰ ਅੰਗਰੇਜ਼ੀ ਨਾਲ ਬਹੁਤ ਹੇਜ ਹੈ। ਦੱਖਣ ਦੇ ਸੂਬਿਆਂ ਵਿੱਚ ਉਹਨਾਂ ਦੀਆਂ ਸਥਾਨਕ ਬੋਲੀਆਂ ਵੀ ਤਰੱਕੀ ਤੇ ਹਨ ਅਤੇ ਅੰਗਰੇਜ਼ੀ ਵਿਚ ਵੀ ਮੁਹਾਰਤ ਹੈ ਪਰ ਪੰਜਾਬ ਵਿਚ ਨਾ ਪੰਜਾਬੀ ਦਾ ਕੁਝ ਬਨਣ ਦਿੱਤਾ ਤੇ ਨਾ ਅੰਗਰੇਜ਼ੀ ਹੱਥ ਆਈ। ਅਸੀਂ ਸ. ਤਰਲੋਚਣ ਸਿੰਘ ਜੀ ਦੀ ਇਸ ਗੱਲ ਦਾ ਭਾਰੀ ਸਮਰਥਨ ਕਰਦੇ ਹਾਂ ਕਿ ਸਰਕਾਰ ਨੂੰ ੧੦੦ ਕਰੋੜ ਦੀ ਰਾਸ਼ੀ ਨਾਲ ਪੰਜਾਬੀ ਵਿਕਾਸ ਫੰਡ ਕਾਇਮ ਕਰਨਾ ਚਾਹੀਦਾ ਹੈ ਅਤੇ ਜੰਤਾ ਨੂੰ ਵੀ ਬੇਨਤੀ ਕਰੇ ਹਾਂ ਕਿ ਆਪਣੀ ਮਾਂ ਬੋਲੀ ਨੂੰ ਸਹੀ ਅਰਥਾਂ ਵਿੱਚ ਰਾਜ ਸਿੰਘਾਸਨ ਤੇ ਬਠਾਉਣ।

*—ਜਗਦੀਸ਼ ਸਿੰਘ*

### ਡਾਕ ਮਹਿੰਗੀ

ਡਾਕ ਮਹਿਕਮੇ ਨੇ ਡਾਕ ਦੀਆਂ ਦਰਾਂ ਵਿੱਚ ਭਾਰੀ ਵਾਧਾ ਕਰ ਦਿੱਤਾ ਹੈ। ਚਿੱਠੀਆਂ, ਖੁਲੇ ਲਫਾਫੇ, ਪੋਸਟ ਕਾਰਡ ਸਭ ਵਿਚ ਵਾਧਾ ਭਾਰੀ ਬੋਝ ਬਣ ਗਿਆ ਹੈ। ਇਸ ਦਾ ਭਾਰ ਤਾਂ ਆਮ ਲੋਕਾਂ ਤੇ ਜ਼ਿਆਦਾ ਪੈ ਰਿਹਾ ਹੈ। ਇਸ ਦੀ ਸ਼ਿੱਦਤ ਅਸੀਂ ਬੁਰੀ ਤਰ੍ਹਾਂ ਮਹਿਸੂਸ ਕਰ ਰਹੇ ਹਾਂ। ਵਰਿਆਮ ਤੇ ਹੋਣ ਵਾਲਾ ਡਾਕ ਖਰਚਾ ਦੁਗਣਾ ਹੋ ਗਿਆ ਹੈ। ਇਸ ਨੇ ਸਾਰੀ ਆਰਥਿਕਤਾ ਨੂੰ ਹੀ ਡਗਮਗਾ ਦਿੱਤਾ ਹੈ। ਵਰਿਆਮ ਨੂੰ ਚਲਦਾ ਰੱਖਣ ਦੀ ਲਾਲਸਾ ਨੇ ਸਾਨੂੰ ਮਜਬੂਰ ਕੀਤਾ ਹੈ ਕਿ ਅਸੀਂ ਵਰਿਆਮ ਦੇ ਚੰਦਿਆਂ ਵਿਚ ਵਾਧਾ ਕਰੀਏ। ਉਂਝ ਵੀ ਇਹ ਵਾਧਾ ਕਾਫੀ ਸਮੇਂ ਤੋਂ ਲੋੜੀਂਦਾ ਸੀ ਪਰ ਅਸੀਂ ਇਹ ਭਾਰ ਆਪਣੇ ਸਿਰ ਹੀ ਲੈਂਦੇ ਰਹੇ। ਸੋ ਪਾਠਕਾਂ ਨੂੰ ਬੇਨਤੀ ਹੈ ਕਿ ਨਵੇਂ ਦਰਾਂ ਨਾਲ ਸਹਿਯੋਗ ਕਰਨ ਇਸ ਨਾਲ ਕੁਝ ਰਾਹਤ ਹੀ ਮਿਲੇਗੀ। ਆਸ ਹੈ ਸਦਾ ਵਾਂਗ ਬੇਨਤੀ ਪ੍ਰਵਾਨ ਕਰੋਗੇ। ਨਵੇਂ ਦਰ ਵੱਖਰੇ ਪੰਨਾ ੧ ਤੇ ਦਿੱਤੇ ਜਾ ਰਹੇ ਹਨ।

*—ਮੈਨੇਜਰ*

# ਪੱਚੀ ਸਾਲ ਪੂਰੇ ਕਰਨੇ ਵੱਡੀ ਕਾਮਯਾਬੀ ਏ

*—ਸ. ਤਰਲੋਚਨ ਸਿੰਘ*

☆ ਇਹ ਸਾਰੀ ਕਾਮਯਾਬੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਹੈ
☆ ਪੰਜਾਬ ਸਰਕਾਰ ਦੀ ਵਚਨਬੱਧਤਾ ਪੰਜਾਬੀ ਪ੍ਰਤੀ ਹੋਣੀ ਚਾਹੀਦੀ ਹੈ।
☆ ਸਾਡੇ ਇਤਿਹਾਸ ਨੂੰ ਬਾਹਰ ਦੱਸਣ ਦੀ ਭਾਰੀ ਲੋੜ ਹੈ।

*ਸ੍ਰ. ਤਰਲੋਚਨ ਸਿੰਘ ਵਾਈਸ ਚੇਅਰਮੈਨ ਘਟ ਗਿਣਤੀਆਂ ਕਮਿਸ਼ਨ ਭਾਰਤ ਸਰਕਾਰ ਵਲੋਂ ਵਰਿਆਮ ਸਿਲਵਰ ਜੁਬਲੀ ਸਮਾਗਮ ਜਲੰਧਰ ਵਿਖੇ ੨੯ ਅਪ੍ਰੈਲ ਨੂੰ ਮੁੱਖ ਮਹਿਮਾਨ ਵਜੋਂ ਦਿੱਤਾ ਭਾਸ਼ਨ।*

ਮੈਂ ਜਦੋਂ ਪੰਜਾਬ ਆਉਂਦਾ ਹਾਂ ਤਾਂ ਜਦੋਂ ਕੋਈ ਮੈਨੂੰ ਮੁਖ ਮਹਿਮਾਨ ਆਖ ਕੇ ਤਾਰੀਫ ਕਰਦਾ ਹੈ ਤਾਂ ਮੈਨੂੰ ਬੜਾ ਅਜੀਬ ਲਗਦਾ ਹੈ। ਮੈਂ ਤਾਂ ਸਾਰੀ ਉਮਰ ਪੰਜਾਬ ਪਬਲਿਕ ਰੀਲੇਸ਼ਨਜ਼ ਮਹਿਕਮੇ ਵਿਚ ਰਿਹਾਂ ਅਤੇ ਸਟੇਜ ਸਕਤਰੀ ਕਰਦਾ ਰਿਹਾ। ਮੇਰੀ ਡਿਊਟੀ ਹੁੰਦੀ ਸੀ ਇਹੋ ਜਿਹੀਆਂ ਅਨਾਊਂਸਮੈਂਟਾਂ ਕਰਨੀਆਂ ਜਿਹੋ ਜਿਹੀਆਂ ਸੰਧੂ ਸਾਹਿਬ ਤੁਸੀਂ ਕਰ ਰਹੇ ਹੋ। ਇਸ ਵਾਸਤੇ ਜਦੋਂ ਪੰਜਾਬ ਆਉਂਦਾ ਹਾਂ ਤਾਂ ਜਦੋਂ ਮੇਰੇ ਬਾਰੇ ਕਿਹਾ ਜਾਂਦਾ ਹੈ ਤਾਂ ਆਪਣੇ ਆਪ ਤੇ ਸ਼ਰਮ ਜਿਹੀ ਆਉਂਦੀ ਹੈ। ਸੋ ਜੋ ਤੁਸੀਂ ਮਾਨ ਸਤਿਕਾਰ ਕਰਦੇ ਹੋ ਮੈਂ ਬਹੁਤ ਹੀ ਆਭਾਰੀ ਹਾਂ ਔਰ ਰਿਣੀ ਹਾਂ। ਸੰਧੂ ਸਾਹਿਬ ਉੱਚ ਕੋਟੀ ਦੇ ਤੁਸੀਂ ਸਾਹਿਤਕਾਰ ਹੋ। ਜੋ ਤੁਹਾਨੂੰ ਮਾਨ ਸਨਮਾਨ ਮਿਲਿਐ। ਭਾਰਤ ਸਰਕਾਰ ਵਲੋਂ ਮੇਰਾ ਤਾਂ ਸਿਰ ਤੁਹਾਡੇ ਅੱਗੇ ਝੁਕਦੈ। ਇਹ ਸਾਰਾ ਮਾਨ ਸਾਰੀ ਪੰਜਾਬੀਅੰਤ ਦਾ ਸਾਰੇ ਪੰਜਾਬੀ ਜਗਤ ਦਾ ਹੈ। ....ਜਦੋਂ ਇਸ ਸਮਾਗਮ ਬਾਰੇ ਕਿਹਾ ਗਿਆ ਤਾਂ ਮੈਂ ਉਦੋਂ ਹੀ ਹਾਂ ਕਰ ਦਿੱਤੀ ਸੀ ਕਿ ਜ਼ਰੂਰ ਆਵਾਂਗਾ ਕਿਉਂਕਿ ਜਿੰਨੀ ਕੁ ਮੇਰੀ ਨੇੜਤਾ ਸ. ਜਗਦੀਸ਼ ਸਿੰਘ ਨਾਲ ਹੋਈ ਹੈ, ਮੈਂ ਸਮਝਦਾ ਹਾਂ ਕਿ ਇਹ ਸੂਰਤ ਅਤੇ ਸੀਰਤ ਵਿਚ ਜਗਦੀਸ਼ ਹਨ। ਇਹਨਾਂ ਆਪਣਾ ਨਾਮ ਸਾਰਥਕ ਕੀਤਾ ਹੈ (he has lived upto his name) ਇਹਨਾਂ ਦਾ ਪ੍ਰਭਾਵ ਸਦਾ ਹੀ ਬਹੁਤ ਚੰਗਾ ਪੈਂਦਾ ਹੈ। ਜਦੋਂ ਸਾਊਥ ਅਫਰੀਕਾ ਵਿਚ ਵਰਲਡ ਰਿਲੀਜਨ ਆਫ ਪਾਰਲੀਮੈਂਟ ਹੋਈ ਸੀ ਉਸ ਵਿਚ ਮੈਂ ਸ਼ਾਮਲ ਹੋਇਆ। ਉਦੋਂ ਉਥੇ ਨਾਮਧਾਰੀ ਸੰਗਤ ਵਲੋਂ ਇਹ ਵੀ ਗਏ ਤੇ ਇਹਨਾਂ ਨਾਲ ਰਹਿਣ ਦਾ ਮੌਕਾ ਮਿਲਿਆ। ਇਹਨਾਂ ਉਸ ਯਾਤਰਾ ਬਾਰੇ ਏਨੇ ਵਧੀਆ ਲੇਖ ਲਿਖੇ ਕਿ ਪੂਰੀ ਕਿਤਾਬ ਦੀ ਉਹ ਸ਼ਕਲ ਲੈ ਸਕਦੇ ਹਨ। ਮੈਂ ਇਥੇ ਆ ਕੇ ਬੜੀ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਅੱਜ ਅਸੀਂ ਸਾਰੇ ਏਸ ਸਿਲਵਰ ਜੁਬਲੀ ਸਮਾਗਮ ਵਿਚ ਸ਼ਾਮਲ ਹੋਏ ਹਾਂ। ਤੁਸੀਂ ਸਾਰੇ ਹੀ ਮੇਰੇ ਤੋਂ ਵੱਧ ਏਸ ਸਬਜੈਕਟ ਨੂੰ ਜਾਨਣ ਵਾਲੇ ਬੈਠੇ ਓ ਕਿ ਪੰਜਾਬੀ ਪੱਤਰਕਾਰੀ ਨੂੰ ਤੇ ਪੰਜਾਬੀ ਮੈਗਜ਼ੀਨਾਂ ਨੂੰ ਜਾਰੀ ਰੱਖਣ ਵਿੱਚ ਕਿੰਨੀਆਂ ਔਕੜਾਂ ਆਉਂਦੀਆਂ ਹਨ। ਕਿੰਨੀਆਂ ਔਕੜਾਂ 'ਚੋਂ ਲੰਘ ਕੇ ਪੱਚੀ ਸਾਲ ਪੂਰੇ ਕਰਨੇ ਮੈਂ ਸਮਝਦਾ ਹਾਂ ਆਪਣੇ ਆਪ ਵਿੱਚ ਇਹ ਬਹੁਤ ਵੱਡੀ ਕਾਮਯਾਬੀ ਏ। ਬਹੁਤ ਵੱਡੇ ਵੱਡੇ ਸਾਡੇ ਮੰਥਲੀ ਵੀਕਲੀ ਪੰਜਾਬੀ ਮੈਗਜ਼ੀਨ ਆਏ, ਖਤਮ ਹੋਏ, ਕਈ ਬੜੀ ਮੁਸ਼ਕਲ ਨਾਲ ਸਰਵਾਈਵ [illegible] ਤੇ (ਜ਼ਿੰ[illegible] ਰਹੇ) ਸੋ ਇਹ ਜੋ ਦਸ਼ਾ ਸਾਡੇ ਸਾਹਮਣੇ ਰਹੀ ਏ। ਉਸ 'ਚੋਂ ਵਰਿਆਮ ਦੀ ਕਾਮਯਾਬੀ ਲਈ ਮੈਂ ਇਹਨਾਂ ਨੂੰ ਮੁਬਾਰਕਬਾਦ ਦੇਨਾਂ। ਇਹ ਸਾਰੀ ਕਾਮਯਾਬੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਦੀ ਬਖਸ਼ਿਸ਼ ਹੈ ਕਿ ਉਹਨਾਂ ਦਾ ਹੱਥ, ਉਹਨਾਂ ਦੀ ਬਖਸ਼ਿਸ਼ ਏਸ ਮੈਗਜ਼ੀਨ ਤੇ ਵੀ ਤੇ ਸ. ਜਗਦੀਸ਼ ਸਿੰਘ ਉਪਰ ਵੀ ਰਹੀ ਐ। ਉਹਦਾ ਹੀ ਸਦਕਾ ਅੱਜ ਇਹ ਮੈਗਜ਼ੀਨ ਕੇਵਲ ਨਾਮਧਾਰੀ ਪ੍ਰੰਪਰਾ ਨੂੰ ਜਾਂ ਉਹਨੂੰ ਸਮਝਾਣ ਵਿੱਚ ਹੀ ਨਹੀਂ ਲਗਿਆ, ਸਗੋਂ ਸਹੀ ਰੂਪ ਵਿੱਚ ਇਕ ਸਾਹਿਤਕ ਪੰਜਾਬੀ ਮੈਗਜ਼ੀਨ ਬਣ ਕੇ ਉਭਰਿਐ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਨੇੜੇ ਜਿੰਨੀ ਵਾਰੀ

ਵੀ ਜਾਵੋ ਇੰਜ ਲਗਦੈ ਤੁਸੀਂ ਇਕ ਰੂਹਾਨੀਅਤ ਦੇ ਭੰਡਾਰ ਵਿਚ ਹੋ। ਇਹ ਠੀਕ ਹੈ ਹਰ ਧਰਮ ਹਰ ਮਜ਼ਹਬ ਵਿੱਚ ਹਰ ਕੋਈ ਪ੍ਰਪੱਕ ਹੈ। ਲੇਕਿਨ ਉਥੇ ਜਾ ਕੇ ਇੱਦਾਂ ਲਗਦੈ ਕਿ ਜੋ ਗੁਰੂ ਨਾਨਕ ਦੇਵ ਜੀ ਦਾ ਦਰਸਾਇਆ ਮਾਰਗ ਸਹੀ ਰੂਪ ਵਿਚ ਕੀਰਤਨ ਦੇ ਰੂਪ ਵਿਚਂ ਕਿਧਰੇ ਅਪਣਾਇਆ ਜਾ ਰਿਹੈ ਤਾਂ ਉਹ ਨਾਮਧਾਰੀ ਦਰਬਾਰਾਂ ਦੇ ਫੰਕਸ਼ਨਾਂ ਵਿੱਚ ਨਜ਼ਰ ਆਉਂਦੈ। ਮੈਨੂੰ ਦੋ ਤਿੰਨ ਵਾਰੀ ਬਦੇਸ਼ਾਂ ਵਿੱਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਅਵਸਰ ਮਿਲਿਐ ਤੇ ਮੈਂ ਹੈਰਾਨ ਹਾਂ ਕਿ ਸ਼ਾਇਦ ਇਹ ਪਹਿਲੇ ਵਿਅਕਤੀ ਹਨ ਜਾਂ ਸੰਸਥਾ ਹੈ ਜਿਹੜੇ ਕੀਰਤਨੀ ਜੱਥਾ ਨਾਲ ਲੈ ਕੇ ਜਾਂਦੇ ਹਨ। ਤੇ ਜਿੰਨਾ ਸਮਾਂ ਸਤਿਗੁਰੂ ਜੀ ਕਿਧਰੇ ਬੈਠਦੇ ਹਨ ਤਾਂ ਕੀਰਤਨ ਹੁੰਦਾ ਰਹਿੰਦੈ। ਇਹ ਸ਼ਾਇਦ ਕਿਸੇ ਹੋਰ ਵਿਅਕਤੀ 'ਚ ਮੈਨੂੰ ਵੇਖਣ ਨੂੰ ਨਹੀਂ ਮਿਲਿਆ। ਚਾਹੇ ਅਮਰੀਕਾ 'ਚ ਹੋਣ ਚਾਹੇ ਵਲੈਤ ਵਿੱਚ ਹੋਣ ਤਾਂ ਜਦੋਂ ਜਿਥੇ ਬਹਿਣਗੇ ਉਸੇ ਵੇਲੇ ਕੀਰਤਨ ਦਾ ਪ੍ਰਵਾਹ ਚਲਦਾ ਰਹਿੰਦਾ ਹੈ। ਔਰ ਦੂਸਰਾ ਜੋ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦਾ ਵਰਨਣ ਹੈ, ਜਿਨ੍ਹਾਂ ਨੂੰ ਅਸੀਂ ਭੁੱਲ ਰਹੇ ਹਾਂ। ਜੇ ਕਿਸੇ ਨੂੰ ਉਹਨਾਂ ਰਾਗਾਂ ਦਾ ਸਹੀ ਰੂਪ ਦਾ ਗਿਆਨ ਹੈ ਤਾਂ ਉਹ ਕੇਵਲ ਨਾਮਧਾਰੀ ਦਰਬਾਰ ਕੋਲ ਹੈ। ਉਸ ਬਾਰੇ ਜੋ ਰੀਸਰਚ ਔਰ ਜੋ ਕੁਝ ਇਹਨਾਂ ਕੋਲ ਹੈ। ਉਹਨੂੰ ਸਾਨੂੰ ਅਪਨਾਣ ਦੀ ਲੋੜ ਹੈ ਤਾਂ ਕਿ ਰਾਗ ਕੇਵਲ ਗੁਰੂ ਗ੍ਰੰਥ ਸਾਹਿਬ ਵਿੱਚ ਲਿਖੇ ਹੀ ਨਾ ਰਹਿ ਜਾਣ, ਉਹਨਾਂ ਨੂੰ ਗਾਣ ਵਾਲੇ ਉਹਨਾਂ ਨੂੰ ਸਹੀ ਰੂਪ ਵਿੱਚ ਉਚਾਰਨ ਵਾਲੇ ਸਾਡੇ ਕੋਲ ਹੋਣ। ਉਹ ਇਹ ਹੀ ਸਿਖਾ ਸਕਦੇ ਹਨ। ਸੋ ਇਹ ਬਹੁਤ ਵੱਡੀ ਬਖਸ਼ਿਸ਼ ਹੈ ਇਸ ਦਰਬਾਰ ਦੀ ਸਾਰੇ ਸਿੱਖ ਧਰਮ ਲਈ।

ਤੀਜਾ ਇਕ ਬਹੁਤ ਵੱਡਾ ਵਾਕਿਆ ਹੋਇਆ। ਜਿਹਨੂੰ ਇਕ ਖਬਰ ਦੇ ਰੂਪ ਵਿੱਚ ਪੜ੍ਹਿਆ, ਪਰ ਇਕ ਏਡੀ ਵੱਡੀ ਘਟਨਾ ਸੀ। ਜਿਸਦਾ ਵਰਨਣ ਮੈਂ ਜ਼ਰੂਰ ਕਰਨਾ ਚਾਹੁੰਦਾ ਹਾਂ। ਪਿਛਲੇ ਸਾਲ ਖਾਲਸੇ ਦੀ ਤਿੰਨ ਸੌ ਸਾਲ ਜਨਮ ਸ਼ਤਾਬਦੀ ਮਨਾਈ ਗਈ। ਉਸ ਵਕਤ ਇਕ ਅਲੌਕਿਕ ਨਜ਼ਾਰਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਰਕੇ ਦਿਖਾਇਆ। ਉਹ ਕੀ ਸੀ ਕਿ ਭੈਣੀ ਸਾਹਿਬ ਤੋਂ ਸਤਿਗੁਰੂ ਜੀ ਆਪ ਇਕ ਬਹੁਤ ਵੱਡਾ ਇਕੱਠ ਸੰਗਤਾਂ ਦਾ ਲੈ ਕੇ ਅਨੰਦਪੁਰ ਸਾਹਿਬ ਗਏ ਔਰ ਸਵਾਗਤ ਸ. ਪ੍ਰਕਾਸ਼ ਸਿੰਘ ਬਾਦਲ ਨੇ ਉਥੇ ਕੀਤਾ। ਇਹ ਇਕ ਐਸਾ ਨਜ਼ਾਰਾ ਸੀ ਜੋ ਮੈਂ ਵੀ ਉਥੇ ਵੇਖਿਆ। ਵੈਸੇ ਵੀ ਅਨੰਦਪੁਰ ਸਾਹਿਬ ਇਕ ਵਾਈਟ ਸਿਟੀ ਬਣਾਇਆ ਬਾਦਲ ਸਾਹਿਬ ਨੇ। ਸਾਰੇ ਅਨੰਦਪੁਰ ਸਾਹਿਬ ਵਿੱਚ ਜਿਤਨੇ ਘਰ ਹਨ ਉਹਨਾਂ ਤੇ ਚਿੱਟਾ ਰੰਗ ਕੀਤਾ ਗਿਆ ਅਤੇ ਉਸ ਸਫੈਦ ਸ਼ਹਿਰ ਵਿੱਚ ਲੱਖਾਂ ਚਿੱਟੀਆਂ ਪੱਗਾਂ ਅਤੇ ਚਿੱਟੇ ਕੱਪੜਿਆਂ ਵਾਲਿਆਂ ਨਾਲ ਨਵਾਂ ਰੂਪ ਇਸ ਨਗਰੀ ਨੂੰ ਮਿਲਿਆ। ਅਤੇ ਸਤਿਗੁਰੂ ਜੀ ਨੇ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਦਰਬਾਰ 'ਚ ਹਾਜ਼ਰ ਹੋ ਕੇ ਜੋ ਸਾਰੀ ਸੰਗਤ ਨੇ ਮੱਥਾ ਟੇਕਿਆ, ਇਹ ਏਡੀ ਵੱਡੀ ਇਤਿਹਾਸਕ ਘਟਨਾ ਹੋਈ ਐ ਜਿਸਦੀ ਮਹੱਤਤਾ ਨੂੰ ਸਾਨੂੰ ਸਾਰਿਆਂ ਨੂੰ ਸਮਝ ਕੇ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਇਕ ਸੀਨ ਹੋਰ ਜ਼ਰੂਰ ਦੱਸਣਾ ਚਾਹੁੰਦਾ ਹਾਂ। ਕੇਪ ਟਾਊਨ ਵਿਚ ਜਿਹੜੀ ਉਹ ਕਾਨਫਰੰਸ ਹੋਈ ਉਥੇ ਸੱਤ ਹਜ਼ਾਰ ਡੈਲੀਗੇਟ ਦੁਨੀਆਂ 'ਚੋਂ ਗਿਆ। ਦਲਾਈ ਲਾਮਾ ਵੀ ਗਏ। ਕ੍ਰਿਸਚਨ, ਮੁਸਲਮਾਨ, ਕੋਈ ਨਹੀਂ ਰਿਹਾ ਦੁਨੀਆਂ ਦਾ ਧਾਰਮਿਕ ਆਗੂ ਜੋ ਨਹੀਂ ਪੁੱਜਾ। ਉਥੇ ਸਿੱਖ ਧਰਮ ਦੇ ਨੁਮਾਇੰਦੇ ਵੀ ਗਏ। ਅਮਰੀਕਨ ਸਿੱਖ ਜੋਗੀ ਭਜਨ ਜੀ ਵੀ ਗਏ ਤੇ ਨਾਮਧਾਰੀ ਸੰਗਤ ਵੀ ਗਈ। ਉਥੇ ਮੇਨ ਹਾਲ ਵਿਚ ਜਿਹਦੇ ਵਿਚ ਪੰਦਰਾਂ ਹਜ਼ਾਰ ਸੀਟ ਸੀ। ਉਥੇ ਇਕ ਪ੍ਰੋਗਰਾਮ ਹੋਇਆ, ਉਹ ਸੀ ਕੀਰਤਨ ਦਰਬਾਰ। ਉਹ ਨਾਮਧਾਰੀ ਸਿੰਘਾਂ ਨੇ ਕੀਤਾ। ਉਥੇ ਦੀਆਂ ਅਖਬਾਰਾਂ ਜੋ ਅਗਲੇ ਦਿਨ ਪੜ੍ਹੀਆਂ ਉਹਨਾਂ ਨੇ ਇਸ ਸਮਾਗਮ ਨੂੰ ਦਸ ਦਿਨਾਂ 'ਚੋਂ ਸਭ ਤ ਵਧੀਆ ਸਮਾਗਮ ਕਰਾਰ ਦਿੱਤਾ। ਇਹਨਾਂ ਦੇ ਰਾਗ ਵਿਦਿਆ ਦੇ ਜੱਥੇ ਪੂਰੇ ਗਏ। ਉਥੇ ਉਹਨਾਂ ਨੇ ਕੀਰਤਨ ਮੇਨ ਹਾਲ ਵਿੱਚ ਕੀਤਾ। ਉਹਦੀ ਵਿਆਖਿਆ ਹੰਸਪਾਲ ਜੀ ਨੇ ਕੀਤੀ। ਉਹਦਾ ਏਡਾ ਵੱਡਾ ਪ੍ਰਭਾਵ ਪਿਆ ਕਿ ਸਿੱਖ ਧਰਮ ਦਾ ਦੁਨੀਆ ਵਿੱਚ ਪਹਿਲੀ ਵਾਰ ਇੱਡਾ ਚੰਗਾ ਪ੍ਰੋਗਰਾਮ ਇਹਨਾਂ ਨਾਮਧਾਰੀ ਸਿੰਘਾਂ ਕਰਕੇ ਉਥੇ ਕੀਤਾ ਗਿਆ। ਜਿਦ੍ਹੀ ਅਸੀਂ ਜਿੰਨੀ ਤਾਰੀਫ ਕਰੀਏ ਉਹ ਥੋਹੜੀ ਏ।

ਜਿਹੜੀ ਗੱਲ ਬਾਰੇ ਅੱਜ ਅਸੀਂ ਇਕੱਠੇ ਹੋਏ ਹਾਂ ਮੈਂ ਕੁਝ ਆਪਣੇ ਪ੍ਰਭਾਵ ਕੁਝ ਗੱਲਾਂ ਇਸ ਬਾਰੇ ਕਹਿਣਾ ਚਾਹੁੰਦਾ ਹਾਂ। ਸਰਦਾਰ ਜਗਜੀਤ ਸਿੰਘ ਅਨੰਦ ਬੈਠੇ ਹਨ। ਬੜਾ ਪ੍ਰਭਾਵ ਇਹਨਾਂ ਦਾ ਰਿਹਾ ਹੈ, ਮੈਂਬਰ ਪਾਰਲੀਮੈਂਟ ਵੀ ਰਹੇ ਹਨ। ਮਿਨਹਾਸ ਸਾਹਿਬ ਸਾਬਕ ਸਪੀਕਰ ਬੈਠੇ ਹਨ, ਮੇਰੇ ਸਾਥੀ ਹਨ, ਹੋਰ ਬੰਨੋਆਣਾ, ਸਤਨਾਮ ਸਿੰਘ ਮਾਣਕ ਅਤੇ ਪੱਤਰਕਾਰ ਬੈਠੇ ਹਨ। ਮੈਂ ਇਹ ਕਹਿਣਾ ਚਾਹੁੰਦਾਂ ਕਿ ਜਦੋਂ ਇਹ ਪੰਜਾਬੀ ਸੂਬਾ ਬਣਿਆ ੧੯੬੬ ਵਿੱਚ ਤਾਂ ਜਿਹੜਾ ਮੁੱਖ ਉਦੇਸ਼ ਸੀ ਉਹ ਸੀ ਪੰਜਾਬੀ ਡਿਵੈਲੁਪਮੈਂਟ ਦਾ। ਸੜਕਾਂ ਸਕੂਲ ਬਿਜਲੀ ਇਹ ਤਾਂ ਹਰ ਲੋਕਰਾਜੀ ਸਰਕਾਰ ਨਾਲ

ਜੁੜੀਆਂ ਹਨ। ਚਾਹੇ ਕੋਈ ਵੱਡੀ ਸਟੇਟ ਹੈ ਜਾਂ ਛੋਟੀ ਚਾਹੇ ਅਮੀਰ ਹੈ ਜਾਂ ਗਰੀਬ, ਚਾਹੇ ਬਿਹਾਰ ਹੈ ਚਾਹੇ ਹੁਣ ਹੋਰ ਸਟੇਟਾਂ ਬਣੀਆਂ ਹਨ। ਸਭ ਨੇ ਕਰਨਾ ਹੈ। ਲੇਕਿਨ ਜਿਸ ਮੰਗ ਨੂੰ ਲੈ ਕੇ ਅਸੀਂ ਨਿਤਰੇ ਸਾਂ ਉਹ ਸੀ ਪੰਜਾਬੀ ਦੀ ਬੜ੍ਹੋਤਰੀ। ਪੰਜਾਬੀ ਜ਼ਬਾਨ ਦੇ ਆਧਾਰ ਤੇ ਸੂਬਾ ਇਹ ਮੁੱਖ ਆਦੇਸ਼ ਸੀ ਪਰ ਜਦੋਂ ਨਵੰਬਰ ਪਹਿਲੀ ੧੯੬੬ ਨੂੰ ਇਹ ਸੂਬਾ ਬਣ ਗਿਆ, ਇਹਦੇ 'ਚ ਪੋਲੀਟੀਕਲ ਪੂਰਤੀ ਤਾਂ ਹੋਈ ਲੇਕਿਨ ਜਿਹੜਾ ਮੁੱਖ ਉਦੇਸ਼ ਸੀ ਉਹ ਸ਼ਾਇਦ ਪਿੱਛੇ ਰਹਿ ਗਿਆ। ਉਹ ਗੱਲ ਮੈਂ ਕਹਿਣੀ ਚਾਹੁੰਨਾ, ਜਿਹੜਾ ਪ੍ਰਭਾਵ ਮੇਰੇ ਮਨ ਵਿੱਚ ਹੈ ਕਿ ਅਕਾਲੀ ਦਲ ਮੋਹਰੀ ਸੀ ਇਸ ਮੂਵਮੈਂਟ ਦਾ ਕਿ ਪੰਜਾਬੀ ਸੂਬਾ ਬਣਾਇਆ ਜਾਵੇ। ਹਾਲਾਂ ਕਿ ਇਹ ਹੁਣ ਵਿਚਾਰ ਦਾ ਵਿਸ਼ਾ ਜਰੂਰ ਹੈ ਕਿ ਏਸ ਸਟੇਟ ਬਨਣ ਨਾਲ ਪੰਜਾਬੀ ਦਾ ਫਾਇਦਾ ਹੋਇਆ ਕਿ ਨੁਕਸਾਨ। ਕਿੰਨਾ ਕੁ ਇਲਾਕਾ ਰਹਿ ਗਿਆ, ਕਿੰਨੇ ਕੁ ਉਹ ਲੋਕ ਵਿਚਾਰੇ ਜਿਹੜੇ ਪੰਜਾਬੀ ਬੋਲਦੇ ਕੱਟੇ ਗਏ। ਉਹ ਹੁਣ ਤੱਕ ਜ਼ੋਰ ਲਾ ਕੇ ਵੀ ਅਸੀਂ ਸ਼ਾਮਲ ਨਹੀਂ ਕਰ ਸਕੇ। ਜਿਹੜਾ ਮੁਖ ਉਦੇਸ਼ ਸੀ ਇਸ ਰਾਜਸੀ ਪਾਰਟੀ ਨੂੰ ਅਪਣਾਉਣਾ ਚਾਹੀਦਾ ਸੀ। ਜਦੋਂ ਸਰਕਾਰ ਲੋਕਾਂ ਨੂੰ ਹੋਰ ਪ੍ਰੋਗਰਾਮ ਦਿੰਦੀ ਹੈ। ਬਿਜਲੀ ਮੁਫਤ ਹੈ. ਬਹੁਤ ਵੱਡਾ ਕੰਮ ਹੈ, ਜਿਹੜਾ ਸ਼ਾਇਦ ਹਿੰਦੁਸਤਾਨ ਵਿੱਚ ਹੋਰ ਕਿਧਰੇ ਨਹੀਂ ਹੋਇਆ ਤਾਂ ਅੱਜ ੬੬ ਤੋਂ ਲੈ ਕੇ ੨੦੦੧ ਤੱਕ ਪੈਂਤੀ ਛੱਤੀ ਸਾਲ ਏਸ ਸਟੇਟ ਨੂੰ ਬਣੀ ਨੂੰ ਹੋ ਗਏ। ਕਿਧਰੇ ਵੀ ਸਮਾਗਮ ਹੁੰਦੈ। ਅਸੀਂ ਕਹਿੰਦੇ ਹਾਂ ਪੰਜਾਬੀ ਪੱਤਰਕਾਰੀ ਨੂੰ ਕੀ ਮਿਲਿਆ। ਕਿਤੇ ਕਹਿੰਦੇ ਹਾਂ ਕਿ ਪੰਜਾਬੀ ਕਿਤਾਬਾਂ ਵਿਕਦੀਆਂ ਨਹੀਂ। ਕਿਤੇ ਇਹ ਕਹਿੰਦੇ ਹਾਂ ਪੰਜਾਬੀ ਲੇਖਕ ਵਿਚਾਰੇ ਖਰੜੇ ਲੈ ਕੇ ਫਿਰਦੇ ਹਨ। ਉਹ ਛਾਪੇ ਹੀ ਨਹੀਂ ਗਏ। ਕਿਧਰੇ ਲਾਇਬ੍ਰੇਰੀਆਂ ਬਣੀਆਂ ਨਹੀਂ। ਕਿਧਰੇ ਪੰਜਾਬੀ ਫਿਲਮਾਂ ਵਾਲੇ ਚੀਕਾਂ ਮਾਰਦੇ ਨੇ। ਮੇਰੀ ਰਾਏ ਵਿੱਚ ਸਰਕਾਰਾਂ ਜਿਹੜੀਆਂ ਵੀ ਇਥੇ ਆਈਆਂ ਜਾਂ ਆਉਣਗੀਆਂ ਜਾਂ ਹਨ, ਉਹਨਾਂ ਦੀ ਵਚਨਬੱਧਤਾ ਪੰਜਾਬੀ ਪ੍ਰਤੀ ਹੋਣੀ ਚਾਹੀਦੀ ਹੈ ਇਸ ਲਈ ਮੇਰਾ ਇਹ ਸੁਝਾਓ ਹੈ ਕਿ ਸਾਰੇ ਜਿਹੜੇ ਤੁਸੀਂ ਬੈਠੇ ਹੋ ਕਲਮਾਂ ਵਾਲਿਓ, ਤੁਹਾਡੀ ਬੜੀ ਸ਼ਕਤੀ ਏ। ਪਰ ਇਹ ਸ਼ਕਤੀ ਏਧਰ ਇਕੱਠੀ ਨਹੀਂ ਹੋਈ। ਤੁਸੀਂ ਬਹੁਤੇ ਮੁੱਖ ਮੰਤਰੀ ਦੇ ਨੇੜੇ ਹੋ। ਤੁਹਾਡੇ 'ਚੋਂ ਕਈ ਐਸੇ ਹਨ ਜਿਨ੍ਹਾਂ ਦਾ ਹੋਰਨਾਂ ਮੰਤਰੀਆਂ ਤੇ ਪ੍ਰਭਾਵ ਹੈ। ਤੁਸੀਂ ਬਹੁਤ ਅਸਰਦਾਇਕ ਢੰਗ ਨਾਲ ਪ੍ਰਭਾਵ ਪਾ ਸਕਦੇ ਹੋ ਮੈਂ ਸਮਝਦਾ ਕਿ ਪੰਜਾਬ ਸਰਕਾਰ ਅੱਜ ਸੰਗਤ ਦਰਸ਼ਨ ਕਰਦੀ ਐ। ਮੈਂ ਦਿੱਲੀ ਰਹਿੰਦਾ ਅਖਬਾਰਾਂ ਵਿੱਚ ਪੜ੍ਹਦਾਂ ਕਿ ਜਦੋਂ ਸੰਗਤ ਦਰਸ਼ਨ 'ਚ ਬਾਦਲ ਜੀ ਜਾਂਦੇ ਹਨ, ਇਕ ਅਸੰਬਲੀ ਹਲਕੇ 'ਚ ਜਾਂਦੇ ਹਨ ਅਤੇ ਉਸ ਹਲਕੇ ਵਿੱਚ ਡਿਵੈਲਪਮੈਂਟ ਦੇ ਕੰਮ ਲਈ ੩ ਜਾਂ ੪ ਕਰੋੜ ਜਾਂ ੫ ਕਰੋੜ ਰੁਪਿਆ ਉਸ ਹਲਕੇ ਵਿੱਚ ਡਿਵੈਲਪਮੈਂਟ ਲਈ ਐਲਾਨ ਕਰ ਆਉਂਦੇ ਹਨ। ਅਜੇ ਹੁਣੇ ਮੈਂ ਪੜ੍ਹਿਆ ਕਿ ੪ ਦਿਨ ਹੋਏ ਕਿ ਨਾਭੇ ਸਵਾ ਪੰਜ ਕਰੋੜ ਰੁਪਿਆ ਬਾਦਲ ਸਾਹਿਬ ਨੇ ਦਿੱਤਾ। ਬਹੁਤ ਵੱਡੀ ਗੱਲ ਹੈ ਕਿ ਏਦਾਂ ਮੁੱਖ ਮੰਤਰੀ ਕਰਨ ਏਦਾਂ ਹੀ ਚੌਟਾਲਾ ਜੀ ਕਰਦੇ ਹਨ। ਮੈਂ ਸਮਝਦਾ ਕਿ ਸਰਦਾਰ ਬਾਦਲ ਨੂੰ ਅਸਾਂ ਸਾਰਿਆਂ ਵਲੋਂ ਇਕ ਬੇਨਤੀ ਕਰਨੀ ਚਾਹੀਦੀ ਹੈ ਕਿ ਜੇ ੧੧੭ ਅਸੰਬਲੀ ਦੇ ਹਲਕੇ ਹਨ ਤਾਂ ਇਹ ਇਕ ਪੰਜਾਬੀ ਦਾ ਹਲਕਾ ਬਹੁਤ ਵੱਡਾ ਹੈ। ਇਹਦੀ ਵੀ ਸੰਗਤ ਦਰਸ਼ਨ ਬਾਦਲ ਸਾਹਿਬ ਕਰਨ। ਏਸ ਲਈ ਘੱਟ ਤੋਂ ਘੱਟ ਏਸ ਸਾਲ ਇਕ ਨਿਸ਼ਾਨਾ ਇਹ ਮਿੱਥਣ ਤੇ ਕੋਈ ਸਰਕਾਰ ਇਸ ਤੋਂ ਪਿੱਛੇ ਨਾ ਹਟੇ ਕਿ ਇਕ ਐਸਾ ਪੰਜਾਬੀ ਡਿਵੈਲਪਮੈਂਟ ਫੰਡ ਪੰਜਾਬ ਸਰਕਾਰ ਕਾਇਮ ਕਰੇ ਜਿਦ੍ਹਾ ਨਿਸ਼ਾਨਾ ੧੦੦ ਕਰੋੜ ਰੁਪਿਆ ਹੋਵੇ ਅਤੇ ਆਉਂਦੇ ਕਈ ਸਾਲਾਂ ਵਿੱਚ ਉਹ ਮਿਥਿਆ ਜਾਵੇ ਅਤੇ ਉਹ ੧੦੦ ਕਰੋੜ ਦਾ ਖਰਚ ਨਾ ਹੋਵੇ। ਉਹਦੇ ਸੂਦ 'ਚੋਂ ਕੇਵਲ ਪੰਜਾਬੀ ਡਿਵੈਲਪਮੈਂਟ ਲਈ, ਚਾਹੇ ਉਹ ਪੱਤਰਕਾਰੀ ਐ ਚਾਹੇ ਏਹੋ ਜਿਹੇ, ਵਰਿਆਮ ਵਰਗੇ ਮੈਗਜ਼ੀਨ ਹਨ, ਚਾਹੇ ਪ੍ਰੀਤਲੜੀ ਹੈ ਜਾਂ ਫਿਲਮਾਂ ਉਸ 'ਚੋਂ ਡਿਵੈਲਪਮੈਂਟ ਤੇ ਖਰਚਿਆ ਜਾਵੇ ਹਰ ਸਾਲ ਤੇ ਮੇਨ ਅਮਾਊਂਟ ਕਾਇਮ ਰਹੇ। ਉਹਦੀ ਸ਼ੁਰੂਆਤ ਬਾਦਲ ਸਾਹਿਬ ਇਸ ਸਾਲ ੫ ਕਰੋੜ ਰੁਪਿਆ ਰੱਖ ਕੇ ਕਰਨ ਅਤੇ ਹਰ ਸਾਲ ਚਾਹੇ ਕੋਈ ਹੋਵੇ ਹਰ ਸਰਕਾਰ ਇਹਦੇ 'ਚ ਪੰਜ ਕਰੋੜ ਪਾਂਦੀ ਰਹੇ ਜਦ ਤੱਕ ਇਕ ਸੌ ਕਰੋੜ ਪੂਰਾ ਨਹੀਂ ਹੋ ਜਾਂਦਾ। ਉਹ ੧੦੦ ਕਰੋੜ ਰੁਪਿਆ ਸਰਕਾਰ ਦਾ ਜਮਾਂ ਰਹੇ। ....ਪੰਜਾਬੀ ਜ਼ਬਾਨ ਲਈ ਇਹ ਇਕ ਪ੍ਰੋਗਰਾਮ ਉਲੀਕਣਾ ਚਾਹੀਦਾ ਹੈ ਅਤੇ ਇਹ ਕਾਮਯਾਬ ਹੋ ਸਕਦੈ। ਇਸ ਦਾ ਮੈਨੂੰ ਪੂਰਾ ਵਿਸ਼ਵਾਸ ਹੈ। ਜੇ ਤੁਸੀਂ ਸਾਰੇ ਕਲਮਾਂ ਵਾਲੇ ਇਕੱਠੇ ਹੋ ਕੇ ਇਹ ਗੱਲ ਬਾਦਲ ਸਾਹਿਬ ਤੱਕ ਰੱਖੋ ਇਹ ਪੰਜਾਬੀ ਜਗਤ ਦੀ ਬੜੀ ਵੱਡੀ ਸੇਵਾ ਹੋਵੇਗੀ ਔਰ ਇਹ ਕੰਮ ਹੋ ਸਕਦੈ।

ਅੱਜ ਦੇ ਸਮਾਗਮ ਵਿੱਚ ਇਕ ਦੋ ਹੋਰ ਗੱਲਾਂ ਕਰਨਾ ਚਾਹੁੰਦਾ ਹਾਂ। ਅੱਜ ਜਿਸ ਯੁੱਗ ਵਿੱਚ ਹਾਂ ਇਹ ਕਮਿਊਨੀਕੇਸ਼ਨ (ਸੰਚਾਰ) ਦਾ ਹੈ। ਮਿਨਹਾਸ ਸਾਹਿਬ ਸਪੀਕਰ ਵਜੋਂ ਸਾਰੀ ਦੁਨੀਆਂ 'ਚ ਘੁੰਮੇ ਹੋ। ਅੱਜ ਸਾਡੀ ਪੰਜਾਬੀਅਤ ਬਾਰੇ

ਜਾਣਕਾਰੀ ਟੈਕਨਾਲੌਜੀ ਦੇ ਰੂਪ ਵਿਚ ਅੱਗੇ ਨਹੀਂ ਨਿਕਲ ਸਕੀ। ਵੱਧ ਤੋਂ ਵੱਧ ਕਮਿਊਨੀਕੇਸ਼ਨ ਦੀ ਲੋੜ ਹੈ। ਮੈਂ ਪਿਛੇ ਜਿਹੇ ਕੁਰੂਕਸ਼ੇਤਰ ਗਿਆ। ਪ੍ਰਧਾਨ ਮੰਤਰੀ ਜੀ ਨੇ ਉਥੇ ਇਕ ਪੈਨੋਰਮਾ ਕੁਰੂਕਸ਼ੇਤਰ ਦੀ ਜੰਗ ਦਾ ਉਥੇ ਖੜਾ ਹੋਇਆ। ਉਥੇ ਛੇ ਕਰੋੜ ਰੁਪਿਆ ਲਗਿਐ। ਪਹਿਲੀ ਵਾਰੀ ਮਹਾਂਭਾਰਤ ਦੇ ਯੁੱਧ ਨੂੰ ਸਹੀ ਰੂਪ ਵਿੱਚ ਮਾਡਰਨ ਟੈਕਨਾਲੋਜੀ 'ਚ ਦਿਖਾਇਆ ਗਿਆ ਹੈ ਤਾਂ ਉਹ ਕੁਰੂਕਸ਼ੇਤਰ ਦੇ ਮਿਊਜ਼ੀਅਮ ਵਿੱਚ ਹੈ। ਅੱਜ ਦੁਨੀਆਂ ਵਿੱਚ ਅਸੀਂ ਆਪਣੇ ਮੂੰਹੋਂ ਮੀਆਂ ਮਿੱਠੂ ਬਣਦੇ ਹਾਂ। ਆਪਣੀਆਂ ਤਾਰੀਫਾਂ ਕਰ ਕਰ ਕੇ ਥੱਕ ਗਏ ਕਿ ਸਾਡੀਆਂ ਇਹ ਤੇਗਾਂ ਮਾਰੀਆਂ ਹਨ।

ਇਹ ਹਾਲ ਗਦਰੀ ਬਾਬਿਆਂ ਦੀ ਯਾਦ ਵਿੱਚ ਬਣਿਐ। ਪਰ ਇਹ ਮੂਵਮੈਂਟ ਸਾਡੇ ਤੱਕ ਹੀ ਹੈ। ਸਾਡੇ ਦਿਲਾਂ 'ਚ ਹੀ ਹੈ। ਪੰਜਾਬੋਂ ਬਾਹਰ ਨਾ ਕੋਈ ਜਾਣਦੈ ਨਾ ਕਿਤੇ ਇਤਿਹਾਸ 'ਚ ਲਿਖਿਐ ਨਾ ਇਹਦਾ ਕਿਤੇ ਜ਼ਿਕਰ ਐ। ਮਹਾਰਾਜਾ ਰਣਜੀਤ ਸਿੰਘ ਦਾ ਦਿੱਲੀ ਫੰਕਸ਼ਨ ਹੋਇਐ। ਪ੍ਰਧਾਨ ਮੰਤਰੀ ਨੇ ਆਪ ਮੰਨਿਐ ਕਿ ਮਹਾਰਾਜਾ ਰਣਜੀਤ ਸਿੰਘ ਬਾਰੇ ਇਤਿਹਾਸ 'ਚ ਕਿਤੇ ਨਹੀਂ ਪੜ੍ਹਿਆ। ਕਿਸੇ ਕਿਤਾਬ 'ਚ ਜੇ ਮਹਾਰਾਜਾ ਰਣਜੀਤ ਸਿੰਘ ਦਾ ਜ਼ਿਕਰ ਨਹੀਂ ਤਾਂ ਗਦਰੀ ਬਾਬਿਆਂ ਨੂੰ ਕੌਣ ਪੁਛਦੈ। ਆਪਣੇ ਘਰਾਂ 'ਚ ਤਾਰੀਫਾਂ ਕਰ ਕਰ ਕੇ ਕਿ ਅਸੀਂ ਹਿੰਦੁਸਤਾਨ ਅਜ਼ਾਦ ਕਰਾ ਦਿੱਤਾ, ਸਾਡੇ ਤੋਂ ਵੱਧ ਕੁਰਬਾਨੀ ਨਹੀਂ, ਕਿਸੇ ਗੈਰ ਪੰਜਾਬੀ ਦੇ ਮੂੰਹੋਂ ਨਹੀਂ ਕਹਾ ਸਕੇ। ਨਾ ਇਸ ਦਾ ਪ੍ਰਚਾਰ ਸਹੀ ਢੰਗ ਨਾਲ ਕਰ ਸਕੇ ਕਿ ਦੁਨੀਆਂ ਸਾਡੇ ਬਾਰੇ ਜਾਣੇ ਕਿ ਪੰਜਾਬੀਆਂ ਦਾ ਕੀ ਯੋਗਦਾਨ ਹੈ।

ਜਦ ਬਾਜਪਾਈ ਜੀ ਗਏ ਮਲੇਰਕੋਟਲਾ ਪ੍ਰਧਾਨ ਮੰਤਰੀ ਬਨਣ ਤੋਂ ਕੁਝ ਦੇਰ ਪਹਿਲਾਂ। ਮੱਥਾ ਟੇਕਿਆ ਸਤਿਗੁਰੂ ਜੀ ਨੂੰ ਜਾ ਕੇ ਬੜੀ ਸ਼ਰਧਾ ਨਾਲ ਮੈਂ ਵੀ ਉਥੇ ਬੋਲਿਆ ਖੁਦ ਪ੍ਰਧਾਨ ਮੰਤਰੀ ਨੇ ਕਿਹਾ ਕਿ ਦੁਨੀਆਂ ਦੇ ਇਤਿਹਾਸ ਵਿੱਚ ਵਾਕਿਆ ਮੈਂ ਨਹੀਂ ਸੁਣਿਆ। ਬੜੀਆਂ ਮੂਵਮੈਂਟਾਂ ਹੋਈਆਂ ਅਜ਼ਾਦੀ ਦੀਆਂ, ਰਸ਼ੀਆ ਵਿੱਚ ਹੋਈਆਂ ਯੂਰਪ ਵਿਚ ਹੋਈਆ। ਐਸਾ ਇਤਿਹਾਸ ਵਿੱਚ ਕਿਧਰੇ ਵਾਕਿਆ ਨਹੀਂ ਕਿ ਲੋਕ ਆਪ ਲਾਈਨ ਵਿਚ ਖੜੇ ਹੋਣ ਤੇ ਉਹ ਤੋਪਾਂ ਨਾਲ ਉਡਾਏ ਜਾਣ। ਏਦੋਂ ਵੱਡੀ ਕੁਰਬਾਨੀ ਦੁਨੀਆਂ ਕੋਲ ਨਹੀਂ, ਲੇਕਿਨ ਪਤਾ ਹਿੰਦੁਸਤਾਨ 'ਚ ਨਹੀਂ ਦੁਨੀਆਂ 'ਚ ਤੇ ਬਾਕੀ ਛੱਡੋ ਕਿਧਰ ਵੀ ਨਹੀਂ। ਇਹ ਪ੍ਰਧਾਨ ਮੰਤਰੀ ਨੇ ਆਪ ਕਿਹਾ ਕਿ ਕਿੱਡਾ ਵੱਡਾ ਸਾਕਾ ਤੇ ਹਿੰਦੁਸਤਾਨੀਆਂ ਨੂੰ ਨਹੀਂ ਪਤਾ।

ਸੋ ਮੇਰੀ ਅੱਜ ਇਕ ਬੇਨਤੀ ਹੈ ਕਿ ਜਿੱਥੇ ਤੁਸੀਂ ਹੋਰ ਕੰਮ ਕਰਦੇ ਹੋ ਕਮ ਅਜ਼ ਕਮ ਜਿਹੜਾ ਸਾਡਾ ਇਤਿਹਾਸ ਹੈ ਉਹਨੂੰ ਬਾਹਰ ਦੱਸਣ ਦੀ ਬੜੀ ਲੋੜ ਹੈ। ਉਹਦੇ 'ਚ ਕੋਈ ਸਿੱਖ ਨਹੀਂ ਪੰਜਾਬੀ ਨਹੀਂ, ਇਹ ਦੁਨੀਆਂ ਦਾ ਇਤਿਹਾਸ ਹੈ ਲੇਕਿਨ ਇਹਨੂੰ ਦੱਸਣ ਵਿੱਚ ਅਸੀਂ ਬਹੁਤ ਪਿੱਛੇ ਰਹਿ ਚੁੱਕੇ ਹਾਂ। ਅੱਜ ਦਾ ਮਾਡਰਨ ਯੂਥ (ਜਵਾਨ) ਜਦ ਤੱਕ ਉਹਦੇ ਸਾਹਮਣੇ ਵਿਯੂਅਲ (ਅੱਖਾਂ ਨਾਲ ਵੇਖਣ ਵਾਲਾ ਦ੍ਰਿਸ਼) ਨਾ ਹੋਵੇ ਉਹਦੇ ਮਨ 'ਚ ਗਲ ਜਾਂਦੀ ਨਹੀਂ। ਟੀ.ਵੀ. ਕੰਪਿਊਟਰ ਦਾ ਯੁੱਗ ਆ ਚੁਕਿਐ। ਜਲੰਧਰ ਸੈਂਟਰ ਹੈ ਇਹਨਾਂ ਗੱਲਾਂ ਦਾ। ਸਾਰੇ ਪੱਤਰਕਾਰ ਬੈਠੇ ਹੋ। ਬੜੇ ਬੜੇ ਸਿਆਣੇ ਲੋਕ ਬੈਠੇ ਹੋ। ਇਹਦੇ ਵੱਲ ਧਿਆਨ ਦਿਉ ਕਿ ਆਪਣੇ ਇਤਿਹਾਸ ਨੂੰ ਉਜਾਗਰ ਕਰੀਏ। ਇਹ ਸਾਡੀ ਡਿਊਟੀ ਹੈ ਅਤੇ ਇਸ ਵਿਚ ਸਾਡਾ ਸਭ ਦਾ ਰੋਲ ਹੈ। ਚਾਹੇ ਉਹ ਕਿਸੇ ਰੂਪ ਵਿਚ ਆਵੇ।

ਬਾਕੀ ਇਹ ਮੈਗਜ਼ੀਨ ਵਰਿਆਮ ਹੋਰ ਵਧੇ ਫੁੱਲੇ। ਸਤਿਗੁਰਾਂ ਦੀ ਹੋਰ ਇਸ ਤੇ ਬਖਸ਼ਿਸ਼ ਹੋਵੇ, ਤੁਹਾਡਾ ਸਹਿਯੋਗ ਹੋਵੇ ਤੇ ਸਰਦਾਰ ਜਗਦੀਸ਼ ਸਿੰਘ ਐਡੀਟਰ ਸਾਹਿਬ ਨੂੰ ਸਤਿਗੁਰੂ ਵੱਧ ਤੋਂ ਵੱਧ ਹੋਰ ਸ਼ਕਤੀ ਦੇਣ। ਵਰਿਆਮ ਹੁਣ ਵੀ ਦੁਨੀਆਂ ਵਿੱਚ ਜਾਂਦੈ, ਲੋਕ ਪੜ੍ਹਦੇ ਹਨ ਬਾਹਰ, ਹੋਰ ਫੈਲੇ ਇਹ ਹੀ ਸਾਰਾ ਅੱਜ ਦੇ ਦਿਨ ਸੰਦੇਸ਼ ਹੈ। ਕੋਈ ਗਲਤ ਕਹੀ ਹੋਵੇ ਤਾਂ ਮਾਫੀ ਮੰਗਦਾ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਦੀ ਫਤਹਿ।



## ਪਿਆਰਾ ਸਿੰਘ ਦਾਤਾ ਦਾ ੯੨ ਵਾਂ ਜਨਮ ਦਿਨ

ਪੰਜਾਬੀ ਦੇ ਪੁਰਾਣੇ ਸੇਵਕ, ਲੇਖਕ ਸੰਪਾਦਕ ਤੇ ਵਿਅੰਗਕਾਰ ਸ. ਪਿਆਰਾ ਸਿੰਘ ਦਾਤਾ ਦਾ ੯੨ ਵਾਂ ਜਨਮ ਦਿਨ ਪਰਿਵਾਰ ਵਲੋਂ ੧੫ ਜੁਲਾਈ ੨੦੦੧ ਨੂੰ ਦਿੱਲੀ ਵਿੱਚ ਮਨਾਇਆ ਜਾ ਰਿਹਾ ਹੈ। ਬਹੁਤ ਬਹੁਤ ਮੁਬਾਰਕਾਂ ਅਤੇ ਖੁਸ਼ੀਆਂ।

ਦਾਤਾ ਜੀ ਨੂੰ ੨੬ ਫਰਵਰੀ ੨੦੦੧ ਨੂੰ ਸ਼੍ਰੋਮਣੀ ਸਾਹਿਤਕਾਰ ਦਾ ਪੁਰਸਕਾਰ ਪੰਜਾਬ ਸਰਕਾਰ ਵਲੋਂ ਪਟਿਆਲੇ ਵਿੱਚ ਦਿੱਤਾ ਗਿਆ। ਇਸ ਸਮੇਂ ੧ ਲੱਖ ਰੁਪਏ ਰਾਸ਼ੀ ਦਿੱਤੀ ਗਈ।

ਦਾਤਾ ਜੀ ਨੇ ਇਸ ਅਵਸਰ ਤੇ ਪੰਜਾਹ ਹਜ਼ਾਰ ਰੁਪਏ ਦਾ ਚੈੱਕ ਪੰਜਾਬ ਦੇ ਮੁੱਖ ਮੰਤਰੀ ਰਾਹੀਂ ਗੁਜਰਾਤ ਦੇ ਭੂਚਾਲ ਪੀੜਤ ਲੋਕਾਂ ਲਈ ਦਿੱਤਾ।

*—ਜਗਦੀਸ਼ ਸਿੰਘ*

# ਜਿੰਨੀ ਦੇਣ ਨਾਮਧਾਰੀ ਸਮਾਜ ਦੀ ਹੈ ਉਸ ਦਾ ਰਿਣ ਅਸੀਂ ਕਦੇ ਨਹੀਂ ਚੁਕਾ ਸਕਦੇ

*—ਸ. ਬਰਜਿੰਦਰ ਸਿੰਘ ਹਮਦਰਦ*

ਸਾਡੇ ਬਹੁਤ ਹੀ ਸਤਿਕਾਰ ਯੋਗ, ਮਹਾਨ ਪੰਜਾਬੀ ਡਾ. ਬਿਲਗਾ ਜੀ, ਬਹੁਤ ਸੁਲਝੇ ਵਿਦਵਾਨ ਡਾ. ਕਸੇਲ ਜੀ, ਸਤਿਕਾਰ ਯੋਗ ਮਿਨਹਾਸ ਜੀ, ਪਵਾਰ ਸਾਹਿਬ, ਤੇ ਸਾਡੇ ਪੀੜੀ ਦੇ ਪੰਜਾਬੀ ਪੱਤਰਕਾਰਾਂ ਦੇ ਮਾਰਗ ਦਰਸ਼ਕ ਬਾਬਾ ਬੰਨੋਆਣਾ ਜੀ, ਵੀਰ ਸੰਧੂ ਜੀ, ਵਰਿਆਮ ਜੀ ਹੋਰ ਮੇਰੇ ਸਟੇਜ ਤੇ ਸਾਹਮਣੇ ਬੈਠੇ ਮੇਰੇ ਦੋਸਤੋ, ਸਾਥੀਓ 'ਤੇ ਬਜ਼ੁਰਗੋ!

ਅਜ ਬਹੁਤ ਵਧੀਆ ਦਿਨ ਪੰਜਾਬੀ ਲਈ ਮੈਂ ਸਮਝਦਾਂ ਕਿ ਇਤਿਹਾਸਕ ਦਿਨ ਹੈ। ਸਾਡੇ ਇਕ ਪੰਜਾਬੀ ਪੱਤਰ ਨੇ ਆਪਣੇ ਪੱਚੀ ਸਾਲ ਪੂਰੇ ਕੀਤੇ ਹਨ। ਪੰਜਾਬੀ ਲਈ ਇਹ ਬਹੁਤ ਹੀ ਵਧੀਆ ਗਲ ਹੈ ਸਾਡੇ ਲਈ ਮਾਣ ਵਾਲੀ ਗਲ ਹੈ। ਕਿਉਂਕਿ ਇਨੇ ਸਮੇਂ ਵਿਚ ਬਹੁਤ ਸਾਰੇ ਪੰਜਾਬੀ ਪੱਤਰ ਨਿਕਲੇ, ਬੜੀਆਂ ਤੰਗੀਆਂ ਦੇਖ ਕੇ ਬੰਦ ਹੋ ਗਏ। ਏਸ ਤੋਂ ਪਹਿਲਾ ਵੀ ਏਸ ਸਦੀ 'ਚ ਅਨੇਕਾਂ ਵਾਰ ਅਨੇਕਾ ਪੰਜਾਬੀ ਪਿਆਰਿਆਂ ਨੇ ਪੱਤਰ ਕੱਢੇ ਆਪਣੀ ਗੱਲ ਕਹਿਣ ਲਈ, ਪੰਜਾਬੀ ਦੀ ਗਲ ਕਹਿਣ ਲਈ, ਆਪਣੇ ਸਮਾਜ ਦੀ ਗਲ ਕਹਿਣ ਲਈ, ਆਪਣੇ ਸਭਿਆਚਾਰ ਦੀ ਪ੍ਰਫੁਲਤਾ ਲਈ। ਏਸ ਰਸਤੇ ਤੇ ਬੜੇ ਯਤਨ ਹੋਏ ਪਰ ਉਹਨਾਂ ਚੋਂ ਬਹੁਤ ਘੱਟ ਪੇਪਰ ਮਾਸਕ ਪੱਤਰ, ਹੋਰ ਪੱਤਰ ਅੱਜ ਸਾਹਮਣੇ ਨੇ। ਮੈਂ ਏਸ 'ਚ ਤੁਹਾਨੂੰ ਸਭ ਨੂੰ ਆਪਣੇ ਵੀਰ ਜਗਦੀਸ਼ ਨੂੰ ਬਹੁਤ ਬਹੁਤ ਆਪਣੀਆਂ ਸ਼ੁਭ ਇਛਾਵਾਂ ਤੇ ਵਧਾਈ ਪੇਸ਼ ਕਰਦਾ ਹਾਂ। ਜਿਥੋਂ ਤਕ ਵਰਿਆਮ ਤੇ ਸ. ਜਗਦੀਸ਼ ਸਿੰਘ ਦਾ ਸੰਬੰਧ ਹੈ ਸਾਡੀ ਦੋਸਤੀ, ਪਿਆਰ, ਇਕ ਦੂਜੇ ਲਈ ਨਿੱਘ ਬਹੁਤ ਪੁਰਾਣਾ ਹੈ। ਸਾਡੇ ਅਨੇਕਾਂ ਸਾਂਝੇ ਦੋਸਤ ਵੀ ਉਸ ਵੇਲੇ ਹੁੰਦੇ ਸੀ, ਕੁਝ ਉਹਨਾਂ ਚੋਂ ਹੁਣ ਵੀ ਹਨ ਪਰ ਮੈਨੂੰ ਖੁਸ਼ੀ ਹੈ ਕਿ ਮੈਂ ਆਪਣੇ ਏਸ ਵਧੀਆ ਦੋਸਤ ਜਿਹੜਾ ਕਿ ਬਹੁਤ ਵਧੀਆ ਨਿੱਘਾ ਇਨਸਾਨ ਹੈ, ਉਸ ਦੀ ਦੋਸਤੀ ਏਸੇ ਲੰਬੇ ਸਮੇਂ ਤਕ ਮਾਣ ਸਕਿਆ ਹਾਂ।

ਜਿਥੋਂ ਤੱਕ ਵਰਿਆਮ ਦਾ ਸੰਬੰਧ ਹੈ। ਮੈਂ ਬੈਠਾ ਸੋਚ ਰਿਹਾ ਸੀ। ਮੈਨੂੰ ਵੀ ਬੜਾ ਸ਼ੌਕ ਸੀ ਪੱਤਰ ਕੱਢਣ ਦਾ। ਦ੍ਰਿਸ਼ਟੀ ਨਾਂਅ ਦਾ ਮਾਸਕ ਪੱਤਰ ੧੯੭੨ ਵਿਚ ਮੈਂ ਸ਼ੁਰੂ ਕੀਤਾ ਸੀ। ਉਸ ਵੇਲੇ ਵੀ ਮੇਰੇ ਕੋਲ ਏਸ ਪੱਤਰ ਦੇ ਕੱਢਣ ਲਈ ਕਾਫੀ ਸਾਧਨ ਸਨ ਪਰ ਏਸ ਦੇ ਬਾਵਜੂਦ ਜਿਨੀਆਂ ਤੰਗੀਆਂ ਸਮਸਿਆਵਾਂ ਦਾ ਸਾਹਮਣਾ ਕਰਨਾ ਪਿਆ ਉਸ ਦਾ ਇਹਸਾਸ, ਉਸ ਦੀ ਤਪਸ਼, ਹਾਲੇ ਵੀ ਮੇਰੇ ਜ਼ਿਹਨ 'ਚ ਮੇਰੇ ਮਨ 'ਚ ਹੈ ਤੇ ਜਦੋਂ ਜਗਦੀਸ਼ ਹੋਰਾਂ ਨੇ ਇਹ ਪੱਤਰ ਕਢਣ ਬਾਰੇ ਮੈਨੂੰ ਦਸਿਆ ਤਾਂ ਮੇਰਾ ਉਸ ਵੇਲੇ ਜਿਹੜਾ ਹੁੰਗਾਰਾ ਸੀ ਉਹ ਬਹੁਤ ਮੱਠਾ ਸੀ। ਜਗਦੀਸ਼ ਹੋਰਾਂ ਕੋਲ ਉਨੇ ਸਾਧਨ ਨਹੀਂ ਸੀ ਪਰ ਸ਼ੌਕ ਸੀ। ਆਪਣੇ ਸਮਾਜ ਦੀ ਪ੍ਰਤਿਨਿਧਤਾ ਕਰਨ ਦੀ ਉਹਨਾਂ ਦੇ ਮਨ ਦੇ ਵਿਚ ਬੜੀ ਇੱਛਾ ਸੀ। ਮੈਂ ਉਹਨਾਂ ਨੂੰ ਏਸ ਮਾਮਲੇ ਵਿਚ ਬੜਾ ਉਤਸ਼ਾਹਤ ਨਹੀਂ ਕੀਤਾ। ਮੇਰਾ ਯਕੀਨ ਸੀ ਉਸ ਵੇਲੇ ਕਿ ਇਹ ਮੇਰਾ ਵੀਰ ਬੜੀ ਛੇਤੀ ਥੱਕ ਜਾਏਗਾ। 'ਦ੍ਰਿਸ਼ਟੀ' ਵੇਲੇ—ਮੇਰੇ ਕੋਲ ਤਜਰਬਾ ਸੀ, ਸਾਧਨ ਸੀ ਪਰ ਇਹਦੇ ਬਾਵਜੂਦ ਕੁਝ ਹੀ ਸਾਲਾਂ ਵਿਚ ਮੈਂ ਆਪਣੇ ਆਪ ਨੂੰ ਥੱਕਿਆ ਮਹਿਸੂਸ ਕੀਤਾ ਮਾਸਕ ਪੱਤਰ ਕੱਢਣ ਲਈ ਜਾਂ ਪੰਜਾਬੀ ਪੱਤਰਕਾਰੀ ਲਈ। ਪਰ ਅੱਜ ਮੇਰੇ ਲਈ ਤੇ ਮੇਰੇ ਸਾਥੀਆਂ ਲਈ ਬਹੁਤ ਹੀ ਸੰਤੁਸ਼ਟੀ, ਬਹੁਤ ਖੁਸ਼ੀ ਦੀ ਗਲ ਹੈ ਕਿ ਮੇਰਾ ਇਹ ਵੀਰ ਔਖੇ ਰਸਤੇ ਉਤੇ, ਕੰਡਿਆਲੇ ਇਸ ਰਾਹ ਤੇ ਨਿਰੰਤਰ ਚਲਦਾ ਰਿਹਾ ਤੇ ਏਸ ਨੇ ਕੋਈ ਬਹੁਤ ਸ਼ਿਕਵੇ ਨਹੀਂ ਕੀਤੇ ਬਹੁਤੀ ਮਾਯੂਸੀ ਪਰਗਟ ਨਹੀਂ ਕੀਤੀ ਤੇ ਏਸ ਨਾਲ ਸਾਡਾ ਮਾਣ, ਪੰਜਾਬੀ ਪੱਤਰਕਾਰੀ ਦਾ ਮਾਣ ਹੋਰ ਵੀ ਉੱਚਾ ਹੋਇਆ। ਜਦੋਂ ਉਹਨਾਂ ਨੇ ਇਹ ਮਾਸਕ ਪੱਤਰ ਸ਼ੁਰੂ ਕਰਨਾ ਸੀ ਤਾਂ ਨਾਮਧਾਰੀ ਸਮਾਜ ਉਹਨਾਂ ਦੇ ਮਨ ਵਿਚ ਸੀ ਤੇ ਉਸ ਨਾਲ ਜੁੜ ਕੇ ਤੇ ਉਸ ਦੀ ਪ੍ਰਤਿਨਿਧਤਾ ਕਿਸੇ ਢੰਗ ਤਰੀਕੇ ਨਾਲ ਕਰਕੇ ਇਸ ਨੂੰ ਹੋਰ ਚੰਗੇ ਰਾਹਾਂ ਤੇ ਲਿਜਾਣ ਸਮਾਜ ਨੂੰ ਉਚਾ ਚੁਕਣ ਦੀ ਰੀਝ ਸੀ।

**ਸ. ਬਰਜਿੰਦਰ ਸਿੰਘ ਮੁੱਖ ਸੰਪਾਦਕ 'ਅਜੀਤ' ਨੇ ਇਹ ਵਿਚਾਰ ਵਰਿਆਮ ਸਿਲਵਰ ਜੁਬਲੀ ਸਮਾਗਮ ਸਮੇਂ ਪ੍ਰਗਟ ਕੀਤੇ।**

ਨਾਮਧਾਰੀ ਸਮਾਜ ਦੀ ਜੋ ਸਾਨੂੰ ਪਜਾਬ ਨੂੰ ਤੇ ਦੇਸ਼ ਨੂੰ ਦੇਣ ਹੈ ਉਸ ਤੇ ਅਸੀਂ ਜਿਨ੍ਹਾਂ ਦੀ ਮਾਣ ਕਰ ਸਕੀਏ ਉਹ ਮੈਂ ਸਮਝਣਾ ਬਹੁਤ ਥੋਹੜੇ। ਉਸ ਵੇਲੇ ਬਦੇਸ਼ੀ ਹਕੂਮਤ ਦੇ ਖਿਲਾਫ ਖੜੇ ਹੋਣਾ, ਵਡੀਆਂ ਵਡੀਆਂ ਕੁਰਬਾਨੀਆਂ ਦੇ ਸਕਣਾ, ਤੇ ਅਖੀਰ ਤੱਕ ਹੌਸਲਾ ਨਾ ਹਾਰਨਾ ਇਹ ਇਕ ਵਧੀਆ ਸ਼ਖਸ਼ੀਅਤ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਦਾ ਨਤੀਜਾ ਸੀ। ਜਿੰਨੀ ਦੇਣ ਨਾਮਧਾਰੀ ਸਮਾਜ ਦੀ ਹੈ ਉਸ ਦਾ ਰਿਣ ਅਸੀਂ ਕਦੇ ਵੀ ਨਹੀਂ ਚੁੱਕਾ ਸਕਦੇ। ਅੱਜ ਵੀ ਜਦੋਂ ਮੈਂ ਕਿਸੇ ਨਾਮਧਾਰੀ ਵੀਰ ਨੂੰ ਮਿਲਦਾ, ਜਦੋਂ ਅਪਣੇ ਏਸ ਵੀਰ ਨੂੰ ਵੀ ਮਿਲਦਾਂ ਤੋਂ ਮੇਰੇ ਜ਼ਿਹਨ ਵਿਚ ਉਹ ਸਾਰੀਆਂ ਪੁਰਾਣੀਆਂ ਯਾਦਾਂ, ਕੁਰਬਾਨੀਆਂ ਦਾ ਇਤਿਹਾਸ ਆਂਦੈ। ਅਜ ਵੀ ਮੈਨੂੰ ਜਿਹੜਾ ਵੀ ਕੋਈ ਨਾਮਧਾਰੀ ਸਜਣ ਮਿਲਦੈ ਮੈਨੂੰ ਉਹ ਬਹੁਤ ਚੰਗਾ, ਬਹੁਤ ਪਿਆਰਾ ਤੇ ਬਹੁਤ ਵਧੀਆ

ਸ਼ਖਸੀਅਤ ਲਗਦੈ। ਇਹ ਵੀ ਇਕ ਕਾਰਣ ਹੈ ਕਿ ਮੈਂ ਜਗਦੀਸ਼ ਹੋਰਾਂ ਨਾਲ ਬਹੁਤ ਲੰਬੇ ਸਮੇਂ ਤੋਂ ਜੁੜਿਆ ਰਿਹਾ ਤੇ ਬਹੁਤ ਰੁਝੇਵਿਆਂ ਦੇ ਹੋਣ ਦੇ ਬਾਵਜੂਦ ਵੀ ਮੇਰੀ ਇਹ ਇਛਾ ਰਹੀ ਹੈ ਕਿ ਮੈਂ ਕਿਸੇ ਨਾ ਕਿਸੇ ਭਰਾਂ, ਇਹਨਾਂ ਨਾਲ ਜੁੜਿਆ ਰਹਾਂ।

ਏਸ ਅਵਸਰ ਤੇ ਮੈਂ ਆਪਣੇ ਮਾਰਗ ਦਰਸ਼ਕ ਬਾਬਾ ਬੰਨੂਆਣਾ ਜੀ ਵਰਿਆਮ ਸੰਧੂ ਸਤਨਾਮ ਹੋਰਾਂ ਤੇ ਜੌਹਲ ਹੋਰਾਂ ਤੇ ਤੁਸਾਂ ਸਾਰਿਆ ਜਿਹਨਾ ਨੇ ਇਹ ਬਹੁਤ ਚੰਗਾ ਉਪਰਾਲਾ ਕੀਤੈ ਉਹਦੇ ਲਈ ਮੈਂ ਤੁਹਾਨੂੰ ਸਭ ਨੂੰ ਬਹੁਤ ਬਹੁਤ ਮੁਬਾਰਕ ਬਾਦ ਦਿੰਦਾ ਹਾਂ।

ਜਿਥੋ ਤਕ ਪਵਾਰ ਸਾਹਿਬ ਨੇ ਜ਼ਿਕਰ ਕੀਤੈ, ਸਾਥੀ ਜੀ ਨੇ ਜ਼ਿਕਰ ਕੀਤੈ ਮੇਰੇ ਆਉਣ ਤੋਂ ਪਹਿਲਾਂ ਪਤਾ ਲਗੈ, ਸਰਦਾਰ ਤਰਲੋਚਨ ਸਿੰਘ ਜੀ ਨੇ ਵੀ ਜ਼ਿਕਰ ਕੀਤੈ ਪੰਜਾਬ ਵਿਚ ਪੰਜਾਬੀ ਦੀ ਸਥਿਤੀ ਬਾਰੇ ਤੁਹਾਡੇ ਨਾਲ ਇਥੇ ਜੋ ਭਾਵਨਾਵਾਂ ਪਰਗਟਾਈਆਂ ਗਈਆਂ ਓਹਨਾਂ ਨਾਲ ਸੌ ਫੀਸਦੀ ਸਹਿਮਤ ਹਾਂ ਕਿਉਂਕਿ ਸਾਨੂੰ ਜੋ ਕੁਝ ਇਸ ਸਰਕਾਰ ਤੋਂ ਆਸ ਸੀ ਪੰਜਾਬੀ ਦੇ ਮਾਮਲੇ ਵਿਚ, ਪੰਜਾਬੀ ਲੇਖਕਾਂ ਦੇ ਮਾਮਲੇ ਵਿਚ ਪੰਜਾਬੀ ਪੱਤਰਕਾਰੀ ਨੂੰ ਉੱਚਾ ਚੁਕਣ ਦੇ ਮਾਮਲੇ ਵਿਚ ਓਹ ਆਸ ਸਾਡੀਆਂ ਅਧੂਰੀਆਂ ਰਹੀਆਂ। ਜਿਵੇਂ ਕਿਸੇ ਕੋਲੋਂ ਆਸਾਂ ਜ਼ਿਆਦਾ ਹੋਵੇ ਤਾਂ ਉਹ ਪੂਰੀ ਨਾ ਹੋਵੇ ਤੇ ਓਹ ਬਹੁਤ ਵੱਡੀ ਨਿਰਾਸ਼ ਹੁੰਦੀ ਐ। ਅੱਜ ਪੰਜਾਬੀ ਦਾ ਲੇਖਕ ਪੰਜਾਬੀ ਦਾ ਪੱਤਰਕਾਰ ਏਸ ਹਾਲਾਤ ਵਿਚ ਵਿਚਰ ਰਿਹੈ। ਪਰ ਮੈਂ ਸਮਝਣਾ ਕਿ ਜਿਥੋਂ ਤੱਕ ਪੰਜਾਬ ਦੀ, ਜਾਂ ਪੰਜਾਬੀਅਤ ਦੀ ਗਲ ਹੈ ਇਹਦੇ ਵਿਚ ਅਸੀਂ ਸਰਕਾਰ ਨੂੰ ਤਾਂ ਜ਼ਰੂਰ ਕਹਿਣੇ ਆਂ ਅਰ ਕਹਿਣਾ ਵੀ ਚਾਹੀਦਾ ਪਰ ਐ ਬਹੁਤ ਮਹਿਸੂਸ ਕਰਦਾਂ ਕਿ ਅੱਜ ਦਾ ਜੋ ਸਮਾਂ ਚਲ ਰਿਹੈ ਜਿਸ ਤਰ੍ਹਾਂ ਦੇ ਸੰਚਾਰ ਸਾਧਨ ਬੜੀ ਤੇਜ਼ੀ ਨਾਲ ਏਥੇ ਆਏ ਐ ਓਸ ਵਿਚ ਪੰਜਾਬੀ ਦੇ ਤੇ ਪੰਜਾਬੀਅਤ ਲਈ ਸਮੁਚੇ ਰੂਪ ਵਿੱਚ ਤਰੱਕੀ ਘਟੀ ਐ। ਅਸੀਂ ਇਥੇ ਕੁਝ ਵੀ ਕਹੀਏ ਮੈਂ ਇਹ ਯਕੀਨ ਨਾਲ ਕਹਿ ਸਕਦਾਂ ਕਿ ਸਾਡੇ ਇਸ ਸ਼ਹਿਰ ਵਿਚ, ਇਹ ਵਡਾ ਸ਼ਹਿਰ ਹੈ ਓਹਦੇ ਵਿਚ ਅਜ ੯੫ ਫੀਸਦੀ ਤੋਂ ਜ਼ਿਆਦਾ ਮਾਂ-ਪਿਓ ਆਪਣੇ ਬੱਚਿਆਂ ਨਾਲ ਪੰਜਾਬੀ ਵਿਚ ਨਹੀਂ ਕਿਸੇ ਹੋਰ ਭਾਸ਼ਾ ਵਿਚ ਗਲ ਕਰਦੇ ਨੇ।

ਇਹ ਵੀ ਕਾਰਨ ਹੈ ਕਿ ਅੱਜ ਸਾਡੀ ਪੱਤਰਕਾਰੀ ਹਾਲੇ ਤਕ ਵੀ ਪਛੜੀ ਹੈ। ਇਹੀ ਕਾਰਣ ਹੈ ਕਿ ਸਾਡੇ ਮਾਸਕ ਪੱਤਰ ਸਪਤਾਹਕ ਪੱਤਰ ਬਹੁਤ ਘੱਟ ਗਿਣਤੀ ਵਿਚ ਛਪਦੇ ਐ ਤੇ ਇਹੀ ਕਾਰਨ ਹੈ ਕਿ ਅਸੀਂ ਸਹੀ ਰੂਪ ਵਿਚ ਜੋ ਇਸ ਰਸਤੇ ਤੇ ਤੁਰਦੈ ਓਹਨੂੰ ਵਰਿਆਮ ਕਹਿੰਦੇ ਹਾਂ ਕਿਉਂਕਿ ਇਹ ਗਲ ਪ੍ਰਤਿਬੱਧਤਾ ਦੀ ਹੈ ਆਪਣੇ ਸ਼ੌਕ ਦੀ ਹੈ ਆਪਣੇ ਸਮਾਜ ਲਈ ਕੁਝ ਕਰਨ ਸਕਣ ਦੀ ਗਲ ਹੈ। ਤੇ ਅੱਜ ਸਮੁੱਚੇ ਰੂਪ ਸਾਡਾ ਸਮਾਜ ਆਪਣੀ ਬੋਲੀ ਤੋਂ ਆਪਣੇ ਸਭਿਆਚਾਰ ਤੋਂ ਦੂਰ ਜਾ ਰਿਹੈ। ਇਹਦੇ 'ਚ ਸੱਭ ਮੁੱਢ ਸਾਨੂੰ ਬਹੁਤ ਗੰਭੀਰਤਾ ਨਾਲ, ਖਾਸ ਤੌਰ 'ਤੇ ਪੱਤਰਕਾਰਾਂ ਨੂੰ ਪੰਜਾਬੀ ਲੇਖਕਾਂ ਨੂੰ ਫੇਰ ਸੋਚਣ ਦੀ ਲੋੜ ਐ ਕਿ ਕਿਸ ਢੰਗ ਨਾਲ ਏਸ ਬਾਰੇ ਕੋਈ ਲੋਕ ਲਹਿਰ ਪੈਦਾ ਕੀਤੀ ਜਾ ਸਕਦੀ ਐ। ਜੇਕਰ ਅਸੀਂ ਸਹੀ ਅਰਥਾਂ 'ਚ ਏਸ ਚੀਜ਼ ਦੀ ਕੋਈ ਲੋਕ ਲਹਿਰ ਪੈਦਾ ਕਰ ਸਕੀਏ ਤਾਂ ਸਮੇਂ ਦੀਆਂ ਸਰਕਾਰਾਂ ਵੀ ਏਸ ਰਸਤੇ ਤੇ ਚਲਣ ਲਈ ਮਜਬੂਰ ਹੋਣ ਗੀਆਂ।

ਮੈਂ ਇਕ ਵਾਰ ਫੇਰ ਆਪਣੇ ਦੋਸਤ ਨਿੱਘੇ ਮਿਤਰ, ਨੇਕ ਇਨਸਾਨ ਜਗਦੀਸ਼ ਸਿੰਘ ਵਰਿਆਮ, ਉਹਨਾਂ ਦੇ ਇਸ ਸਿਰੜ ਲਈ, ਉਹਨਾਂ ਦੀ ਨਿਰੰਤਰ ਘਾਲਣਾ ਲਈ ਤੇ ਨਾਮਧਾਰੀ ਸਮਾਜ ਤੇ ਸਮੁਚੇ ਪੰਜਾਬੀਆ ਪੰਜਾਬੀ ਸਭਿਆਚਾਰ ਲਈ ਲਗਾਤਾਰ ਨਿਰੰਤਰ ਸੇਵਾ ਕਰਨ ਲਈ ਆਪਣੀਆਂ ਬਹੁਤ ਬਹੁਤ ਸ਼ੁਭ ਇਛਾਵਾਂ ਤੇ ਵਧਾਈਆਂ ਭੇਟ ਕਰਦਾ ਹਾਂ।

## ਗੌਰਵ ਦੀ ਗੱਲ

**—ਸ੍ਰੀ ਵਿਜੈ ਚੋਪੜਾ**

......ਪੱਚੀ ਸਾਲ ਪੰਜਾਬੀ ਦਾ ਮੈਗਜ਼ੀਨ ਚਲਾਣਾ। ਮੈਂ ਤਾਂ ਹੈਰਾਨ ਰਹਿ ਜਾਨਾ। ਇਹ ਇਹਨਾਂ ਦੀ ਹਿੰਮਤ ਹੈ ਜਾਂ ਸਤਿਗੁਰਾਂ ਦੀ ਕਿਰਪਾ ਹੈ। ਅਸੀਂ ਇਹਨਾਂ ਨੂੰ ਵਰਿਆਮ ਕਹੀਦੈ। ਜੇ ਵਰਿਆਮ ਅਖਬਾਰ ਨੂੰ ਜਗਦੀਸ਼ ਸਿੰਘ ਕਹਿ ਲਵੋ ਕੋਈ ਫਰਕ ਨਹੀਂ।

*ਵਰਿਆਮ ਦੀ ਸਿਲਵਰ ਜੁਬਲੀ ਸਮਾਗਮ ਤੇ ਚੋਪੜਾ ਜੀ ਨੇ ਇਹ ਮਨੋਭਾਵ ਵਿਅਕਤ ਕੀਤੇ।*

ਸਾਫ਼ ਸੁੱਥਰੀ ਚੀਜ਼ ਅਰ ਉਹਦੇ ਵਿਚ ਮਿਹਨਤ ਕਰਨੀ ਔਰ ਪੱਚੀ ਸਾਲ ਉਹ ਚਲਾਣਾ ਇਹ ਇਹਨਾਂ ਦੇ ਹੀ ਗੌਰਵ ਦੀ ਗੱਲ ਨਹੀਂ, ਸਾਡੇ ਲਈ ਵੀ ਹੈ। ਜੋ ਅਖਬਾਰ ਨਵੀਸ, ਪੱਤਰਕਾਰ ਜਾਂ ਜਿਹੜੇ ਚਲਾਣ ਵਾਲੇ ਪਬਲਿਸ਼ਰ ਨੇ ਉਹਨਾਂ ਲਈ ਵੀ ਇਹ ਬੜੇ ਮਾਣ ਦੀ ਗੱਲ ਹੈ। ਇਹਨਾਂ ਨੇ ਸਾਡਾ ਸਿਰ ਉੱਚਾ ਕੀਤੈ। ਮੈਂ ਸੋਚਦਾਂ ਕਿ ਮੈਂ ਵਧਾਈ ਦੇਵਾਂ ਕਿ ਲਵਾਂ। ....ਮੈਂ ਦੇ ਵੀ ਰਿਹਾਂ ਤੇ ਲੈ ਵੀ ਰਿਹਾਂ ਕਿਉਂਕਿ ਇਹਨਾਂ ਨਾਲ ਮੇਰਾ ਬੜਾ ਪਿਆਰ ਹੈ। ਸਤਿਗੁਰੂ ਜੀ ਦਾ ਲਾਲਾ ਜੀ ਨਾਲ ਬੜਾ ਪ੍ਰੇਮ ਸੀ। ਉਹਨਾਂ ਤੋਂ ਬਾਦ ਉਹਨਾਂ ਦਾ ਸਾਡੇ ਤੇ ਵੀ ਹੱਥ ਰਿਹੈ। ਜਦੋਂ ਕਦੀ ਵੀ ਮੁਸੀਬਤ ਪਈ ਜਾਂ ਲੋੜ ਪਈ, ਅਸੀਂ ਇਹਨਾਂ ਦੀ ਮਾਰਫਤ ਹੀ ਉਹਨਾਂ ਤੱਕ ਪਹੁੰਚ ਕੀਤੀ ਹੈ। ਇਹ ਸਾਡਾ ਲਿੰਕ ਹਨ। ਇਹਨਾਂ ਦੀ ਪ੍ਰਮਾਤਮਾ ਉਮਰ ਲੰਬੀ ਕਰੇ। ਅਸੀਂ ਪਤਾ ਨਹੀਂ ਪੱਚੀ ਸਾਲ ਰਹਿਣੈ ਕਿ ਨਹੀਂ ਰਹਿਣਾ ਇਹ ਪੰਜਾਹ ਸਾਲ ਵੀ ਮਨਾਣ। ਮੇਰੀ ਸਤਿਗੁਰਾਂ ਨਾਲ ਵੀ ਕੁਝ ਦੇਰ ਪਹਿਲਾਂ ਗੱਲ ਬਾਤ ਹੋਈ ਉਹਨਾਂ ਦਸਿਆ ਕਿ ਹੁਣ ਸਿਹਤ ਠੀਕ ਹੈ। ਪ੍ਰਮਾਤਮਾ ਉਹਨਾਂ ਦੀ ਉਮਰ ਲੰਬੀ ਕਰੇ। ਉਹਨਾਂ ਦਾ ਹੱਥ ਵਰਿਆਮ ਤੇ ਬਣਿਆ ਰਹੇ। ਮੇਰੀ ਇਹ ਵੀ ਪ੍ਰਾਰਥਨਾ ਹੈ। ਮੈਂ ਬਹੁਤ ਬਹੁਤ ਵਧਾਈ ਦਿੰਦਾ ਹਾਂ ਅਤੇ ਪ੍ਰਾਰਥਨਾ ਕਰਦਾ ਹਾਂ ਕਿ ਵਰਿਆਮ ਚਲੱਦਾ ਰਹੇ।

# ਸੱਚੇ ਪਾਤਸ਼ਾਹ ਮੋਰਾਂ ਸੰਗ

—ਉਰਮਿਲਾ ਆਨੰਦ

ਸਤਿਗੁਰੂ ਜਗਜੀਤ ਸਿੰਘ ਜੀ ਰਾਤ-ਦਿਨ ਚਿੱਟੇ-ਚਿੱਟੀਆਂ ਹੰਸਾਂ ਦੀਆਂ ਜੋੜੀਆਂ ਦੇ ਆਲੇ-ਦੁਆਲੇ ਵਿਚਰਦੇ ਹਨ। ਚਿੱਟਾ ਨਿਸ਼ਾਨ ਵੈਸੇ ਤਾਂ ਸ਼ਾਂਤੀ ਦਾ ਪ੍ਰਤੀਕ ਹੈ, ਪਰ ਭੈਣੀ ਸਾਹਿਬ ਦੇ ਹਰਿਆਵਲ ਭਰੇ ਵਿਹੜਿਆਂ ਵਿੱਚ ਥਾਂ-ਪੁਰ ਥਾਂ ਇਨ੍ਹਾਂ ਚਿੱਟੇ ਹੰਸਾਂ ਦੀ ਚਹਿਲ-ਪਹਿਲ ਮਨ ਨੂੰ ਡਾਢੀ ਸ਼ਾਂਤੀ ਦਿੰਦੀ ਹੈ। ਸੋਹਣੀਆਂ ਸੜਕਾਂ ਤੋਂ ਲੰਘਦੇ ਜਦ ਹੀ ਤੁਸੀਂ ਅਸਲ ਡਿਓੜੀ ਤੱਕ ਪੁੱਜਣਾ ਹੋਵੇ ਤਾਂ ਜਰਨੈਲੀ ਸੜਕ ਤੋਂ ਹਟਦੇ ਹੀ ਭੈਣੀ ਸਾਹਿਬ ਦੇ ਦੂਰੋਂ ਥਾਂ-ਪੁਰ-ਥਾਂ ਨਿਸ਼ਾਨ ਦਿਸਣ ਲੱਗ ਪੈਂਦੇ ਹਨ। ਕੋਈ ਤੁਰਿਆ ਜਾ ਰਿਹਾ ਹੈ, ਕੋਈ ਸਾਈਕਲ 'ਤੇ ਹੈ ਤੇ ਕੋਈ ਟਾਂਵੀਂ ਕਾਰ ਵੀ ਕੋਲੋਂ ਲੰਘ ਜਾਂਦੀ ਹੈ। ਸਤਿਗੁਰਾਂ ਦੇ ਆਲੇ-ਦੁਆਲੇ ਦੀ ਖੁਸ਼ਬੋ ਖਿਲਰੀ ਹੋਈ ਤੇ ਜੇ ਕੁਝ ਚਿਰ ਪਹਿਲਾਂ ਮੀਂਹ ਪੈ ਹਟਿਆ ਹੋਵੇ ਤਾਂ ਸੱਚਮੁੱਚ ਹੋਰ ਵੀ ਧੋਤਾ-ਧੋਤਾ ਨਜ਼ਰ ਆਉਂਦਾ ਹੈ।

ਹਰ ਫੇਰੇ ਜਦ ਮੈਂ ਭੈਣੀ ਸਾਹਿਬ ਜਾਂਦੀ ਹਾਂ ਤਾਂ ਉੱਥੇ ਨਵੀਆਂ ਤੋਂ ਨਵੀਆਂ ਤਬਦੀਲੀਆਂ ਆਈਆਂ ਹੁੰਦੀਆਂ ਹਨ। ਨਵੇਂ ਯੁੱਗ ਨੇ ਪੁਰਾਣੇ ਕੱਚਿਆਂ ਘਰਾਂ ਨੂੰ ਹੁਣ ਸੀਮੇਂਟ ਨਾਲ ਲਿੱਪ-ਪੋਚ ਕੇ ਆਧੁਨਿਕ ਵੀ ਬਣਾ ਲਿਆ ਹੈ। ਨਵੀਆਂ ਕਿਸਮ ਦੀਆਂ ਉੱਥੇ ਸਾਰੀਆਂ ਸੁਵਿਧਾਵਾਂ ਹਨ ਤੇ ਬਹੁਤੇ ਘਰ ਚਿੱਟੇ ਦੁੱਧ ਹਨ। ਜਿੱਥੇ-ਕਿੱਥੇ ਪੱਥਰਾਂ ਨਾਲ ਉਸਾਰੀ ਹੋਈ ਹੈ, ਉਹ ਵੀ ਚਿੱਟੇ ਪੱਥਰ ਹੀ ਹਨ। ਲੰਗਰ, ਲਾਇਬ੍ਰੇਰੀ ਤੇ ਉਡੀਕ ਘਰ, ਵੱਡਾ ਹਾਲ, ਤਲਾਅ, ਸਤਿਗੁਰਾਂ ਦਾ ਰਹਿਣ ਅਸਥਾਨ ਤੇ ਲੋਕਾਂ ਨੂੰ ਮਿਲਣ-ਘਰ ਸਭ ਚਿੱਟੇ ਪੱਥਰਾਂ ਨਾਲ ਕਿਸੇ ਬੜੇ ਚੰਗੇ ਕਾਰੀਗਰ ਦੀ ਦੇਖ-ਰੇਖ ਹੇਠ ਸਜੇ ਹੋਏ ਹਨ। ਵਿਹੜੇ ਦਾ ਬਾਗ ਤੇ ਉਸ ਦੀ ਹਰਿਆਲੀ ਦੇਖਣ ਵਾਲੀ ਹੈ। ਕਿਸੇ ਸੁਚੱਜੇ ਮਾਲੀ ਦੀ ਮਿਹਨਤ ਦੂਰੋਂ ਹੀ ਦਿਸ ਪੈਂਦੀ ਹੈ। ਸਤਿਗੁਰਾਂ ਕੋਲ ਜਦ ਜਾਈਦਾ ਹੈ, ਸਿਰਫ਼ ਮਿਲ ਕੇ ਦੋ-ਚਾਰ ਗੱਲਾਂ ਸਾਂਝੀਆਂ ਕਰਕੇ ਪਰਤ ਆਈਦਾ ਹੈ। ਜੇ ਮੈਂ ਉਨ੍ਹਾਂ ਦੇ ਨੇੜੇ ਕਿੱਧਰੇ ਰਹਿੰਦੀ ਹੋਵਾਂ, ਰੋਜ਼ ਸਤਿਗੁਰਾਂ ਦੀ ਇਜਾਜ਼ਤ ਲੈ ਕੇ ਉਸ ਹਰੇ-ਕਚੂਚ ਘਾਹ 'ਤੇ ਨੰਗੇ ਪੈਰੀਂ ਤੁਰਾਂ, ਉਸ ਸਾਰੀ ਹਰਿਆਵਲ ਵਿੱਚ ਕਈ-ਕਈ ਘੰਟੇ ਗੁਆਚੀ ਰਹਾਂ।

ਐਤਕੀਂ ਜਦ ਅਸੀਂ ਉਨ੍ਹਾਂ ਪਾਸ ਗਏ, ਸਿਰਫ਼ ਉਨ੍ਹਾਂ ਦੀ ਸਿਹਤ ਦੀ ਚਿਰਾਂ ਤੋਂ ਜਿਹੜੀ ਚਿੰਤਾ ਲੱਗੀ ਹੋਈ ਸੀ, ਉਸ ਬਾਰੇ ਹੀ ਜਾਣਨ ਗਏ ਸਾਂ। ਇਸ ਫੇਰੇ ਸਾਡੇ ਦੋਹਾਂ ਦੇ ਮਨ 'ਤੇ ਕਿਸੇ ਹੋਰ ਕਾਹਲੀ ਦਾ ਭਾਰ ਨਹੀਂ ਸੀ। ਸਾਨੂੰ ਮਿਲਣ ਲਈ ਉਹ ਕੋਲ ਬੁਲਾ ਲੈਣਗੇ ਜਾਂ ਨਹੀਂ, ਇਸ ਦਾ ਵੀ ਮਨ ਵਿੱਚ ਡਰ ਸੀ, ਕਿਉਂਕਿ ਬਾਹਰੋਂ ਕਈ ਲੋਕ ਮੁੜੀ ਜਾ ਰਹੇ ਸਨ। (ਤੇ ਇਹ ਠੀਕ ਵੀ ਹੁੰਦਾ ਹੈ ਕਿ ਬਿਮਾਰ ਆਦਮੀ ਨਾਲ ਚਿੰਤਾਵਾਂ ਦੀਆਂ ਗੱਲਾਂ ਕਰਨੀਆਂ ਜਾਂ ਕੋਈ ਆਪਣੀਆਂ ਫਰਮਾਇਸ਼ਾਂ ਜਾਂ ਕਿਸੇ ਵੀ ਚਿੰਤਾ ਬਾਰੇ ਕੋਈ ਵਚਨ-ਬਲਾਸ ਕਰਨਾ, ਬਿਮਾਰ ਆਦਮੀ ਨਾਲ ਸੋਭਦਾ ਨਹੀਂ)। ਸਤਿਗੁਰਾਂ ਕੋਲ ਸਾਡਾ ਨਾਂਅ ਅੰਦਰ ਭੇਜਣ 'ਤੇ ਹੀ ਝੱਟ ਸਾਨੂੰ ਅੰਦਰੋਂ ਬੁਲਾਵਾ ਆ ਗਿਆ, ਪਰ ਮੇਰੀ ਇਕ ਲੱਤ ਜ਼ਿਆਦਾ ਦੁਖਦੀ ਹੈ ਤੇ ਮੈਂ ਬਹੁਤਾ ਚਿਰ ਉਸ ਸਹਾਰੇ ਖਲੋਤੀ ਨਹੀਂ ਰਹਿ ਸਕਦੀ, ਸੋ ਜਿੰਨਾ ਚਿਰ ਮੈ ਅੰਦਰ ਨਾ ਜਾ ਸਕੀ, ਬੂਹੇ ਅੱਗੇ ਪਈ ਇਕ ਕੁਰਸੀ 'ਤੇ ਬੈਠ ਗਈ। ਮੈਂ ਦੂਰੋਂ ਤੱਕਿਆ ਕਿ ਡਿਓੜੀ ਅੰਦਰ ਇਕ ਮੋਰ ਪੈਲਾਂ ਪਾਉਂਦਾ ਆ ਰਿਹਾ ਸੀ। ਮੈਨੂੰ ਉਸ ਨੂੰ ਉੱਥੇ ਦੇਖ ਕੇ ਬੜੀ ਹੈਰਾਨੀ ਹੋਈ, ਕਿਉਂਕਿ ਮੈਂ ਸੁਣਿਆ ਹੋਇਆ ਹੈ ਕਿ ਜਿੱਥੇ ਬਹੁਤੀ ਵਸੋਂ ਹੋਵੇ, ਉਥੇ ਮੋਰ ਲੋਕਾਂ ਕੋਲ ਫੇਰਾ ਪਾਉਣੋਂ ਡਰਦੇ ਹਨ ਤੇ ਉਨ੍ਹਾਂ ਕੋਲ ਨਹੀਂ ਜਾਂਦੇ। ਸੋਹਣੀਆਂ ਵਸਤੂਆਂ ਦੇ ਚੋਰ ਵੀ ਤਾਂ ਥਾਂ-ਪੁਰ-ਥਾਂ ਲੱਭ ਪੈਂਦੇ ਹਨ।

ਅੰਦਰ ਜਾ ਕੇ ਸਤਿਗੁਰਾਂ ਨੂੰ ਮੱਥਾ ਟੇਕਿਆ। ਉਨ੍ਹਾਂ ਝੱਟ ਕਿਹਾ, "ਤੇਰੇ ਲਈ ਕੁਰਸੀ ਮੰਗਵਾਂਵਾਂ ਤੂੰ ਤਾਂ ਹੇਠਾਂ ਬੈਠ ਨਹੀਂ ਸਕਣਾ।" (ਮੇਰੀ ਬਿਮਾਰੀ ਬਾਰੇ ਉਹ ਜਗਜੀਤ ਜੀ ਪਾਸੋ ਹਰ ਫੇਰੇ, ਜਦੋਂ ਉਹ ਉਨ੍ਹਾਂ ਕੋਲ ਜਾਂਦੇ ਹੁੰਦੇ ਸਨ, ਪੁੱਛਦੇ ਹੁੰਦੇ ਸਨ) ਪਰ ਮੈਂ ਝੱਟ ਕਿਹਾ, ਨਹੀਂ ਮੈਂ ਤੁਹਾਡੇ ਸਾਹਮਣੇ ਕੁਰਸੀ 'ਤੇ ਨਹੀਂ ਬੈਠਾਂਗੀ। ਤੇ ਸੱਚਮੁੱਚ ਮੈਂ ਜਿਹੜੀ ਹੇਠਾਂ ਬੈਠਣ ਤੋਂ ਡਰਦੀ ਹਾਂ, ਤਾਂ ਜੋ ਮੇਰੀ ਪਿੱਛੋਂ ਤਕਲੀਫ਼ ਵਧ ਜਾਂਦੀ ਹੈ, ਮੈਂ ਉਨ੍ਹਾਂ ਸਾਹਮਣੇ ਇਕ ਥੰਮ੍ਹੇ ਦਾ ਆਸਰਾ ਲੈ ਕੇ ਅਸਾਨੀ ਨਾਲ ਚਿੱਟੇ ਸੰਗਮਰਮਰੀ ਫਰਸ਼ 'ਤੇ ਭੁੰਜੇ ਹੀ ਬੈਠ ਗਈ ਤੇ ਅੱਜ ਦੂਜੀ ਸ਼ਾਮ ਤੱਕ ਮੇਰਾ ਨਾ ਗੋਡਾ ਸੁੱਜਿਆ ਹੋਇਆ ਹੈ ਅਤੇ ਰਾਤ ਵੀ ਮੇਰੀ ਠੀਕ ਤਰ੍ਹਾਂ ਲੰਘ ਗਈ ਹੈ। ਲੰਮੇ ਸਫ਼ਰ ਬਾਅਦ ਤਾਂ ਮੈਨੂੰ ਨੀਂਦ ਵੀ ਪੂਰੀ ਨਹੀਂ ਆਉਂਦੀ ਤੇ ਮੈਂ ਸਾਰੀ ਰਾਤ ਲੱਤਾਂ ਉੱਪਰ-ਥੱਲੇ ਕਰਦੀ ਰਹਿੰਦੀ ਹਾਂ। ਸਤਿਗੁਰਾਂ ਨਾਲ ਕੁਝ ਗੱਲਾਂ ਹੋਈਆਂ ਹੀ ਸੀ ਕਿ ਦੁਆਲੇ

ਮੋਰਾਂ ਦੀਆਂ ਆਵਾਜ਼ਾਂ ਆਉਣ ਲੱਗ ਪਈਆਂ। ਉਹ ਏਡੀ ਉੱਚੀ-ਉੱਚੀ ਬੋਲਦੇ ਕਿ ਸਾਨੂੰ ਆਪਣੀ ਗੱਲ ਕਰਨੀ ਤੇ ਸੁਣਨੀ ਔਖੀ ਹੋ ਜਾਂਦੀ। ਇਕ ਬੋਲ ਕੇ ਹਟਦਾ ਤਾਂ ਦੂਜਾ ਝੱਟ ਵਾਰੀ ਲੈ ਲੈਂਦਾ। ਸਤਿਗੁਰ ਕਹਿ ਰਹੇ ਸੀ ਕਿ ਇਹ ਤਾਂ ਸਾਡੇ ਹੱਥੋਂ ਰੋਟੀ ਵੀ ਖੋਹ ਕੇ ਲੈ ਜਾਂਦੇ ਹਨ, ਪਰ ਮਜਾਲ ਹੈ ਕਿ ਰੋਟੀ ਖਾਤਰ ਇਹ ਇਕ-ਦੂਜੇ ਨਾਲ ਲੜਨ।

ਜਿੱਥੇ ਅਸੀਂ ਬੈਠੇ ਹੋਏ ਸਾਂ, ਚਾਰ ਕਦਮ 'ਤੇ ਮੋਰ ਆਪਣੀਆਂ ਬੋਲੀਆਂ ਵਿੱਚ ਪਤਾ ਨਹੀਂ ਸਾਡੇ ਨਾਲ ਕੀ ਗੱਲਾਂ ਕਰਨੀਆਂ ਚਾਹ ਰਹੇ ਸਨ। ਤੇ ਜਦੋਂ ਮੇਰਾ ਉਨ੍ਹਾਂ ਮੋਰਾਂ ਵੱਲ ਵਾਰ-ਵਾਰ ਧਿਆਨ ਚਲਾ ਜਾਂਦਾ ਤਾਂ ਸਤਿਗੁਰਾਂ ਅੰਦਰ ਕਿਸੇ ਨੂੰ ਭੇਜ ਕੇ ਆਪਣੀ ਬਹੁਤ ਵੱਡੀ ਤਸਵੀਰ ਮੇਰੇ ਲਈ ਮੰਗਵਾਈ, ਜਿਸ ਵਿੱਚ ਉਹ ਆਪਣਾ ਮੋਬਾਇਲ ਸੁਣ ਰਹੇ ਸਨ ਤੇ ਇਕ ਮੋਰ ਉਨ੍ਹਾਂ ਦੇ ਗੋਡੇ 'ਤੇ ਬੈਠਾ ਉਨ੍ਹਾਂ ਨਾਲ ਕਲੋਲ ਕਰ ਰਿਹਾ ਸੀ। ਉਹ ਬੜੀ ਹੀ ਖੂਬਸੂਰਤ ਤਸਵੀਰ ਹੈ ਤੇ ਜਦੋਂ ਉਨ੍ਹਾ ਮੈਨੂੰ ਦਿੱਤੀ, ਮੇਰਾ ਸ਼ੁਕਰਾਨੇ ਨਾਲ ਸਿਰ ਉਨ੍ਹਾਂ ਅੱਗੇ ਝੁਕ ਗਿਆ। ਫਿਰ ਮੈਂ ਮਾਤਾ ਜੀ ਤੇ ਬੀਬਾ ਜੀ ਬਾਰੇ ਪੁੱਛਿਆ। ਅੱਗੇ ਕਈ ਵਾਰ ਕਿਸੇ ਨੂੰ ਵੀ ਹੁਕਮ ਦੇ ਦਿੰਦੇ ਸਨ ਕਿ ਜਾਓ ਬੀਬੀ ਨੂੰ ਅੰਦਰ ਜਾ ਕੇ ਮਿਲਾ ਲਿਆਓ, ਪਰ ਐਤਕੀਂ ਸ਼ਾਇਦ ਉਨ੍ਹਾ ਆਪੇ ਹੀ ਮੇਰੀ ਤਕਲੀਫ਼ ਨੂੰ ਜਾਣ ਕੇ ਉਨ੍ਹਾਂ ਨੂੰ ਉੱਥੇ ਹੀ ਬੁਲਾ ਭੇਜਿਆ। ਜਦ ਮਾਤਾ ਜੀ ਆਏ, ਮੈਂ ਉਨ੍ਹਾਂ ਅੱਗੇ ਸਤਿਕਾਰ ਵਜੋਂ ਉੱਠਣਾ ਚਾਹਿਆ ਤਾਂ ਸਤਿਗੁਰਾਂ ਨੇ ਆਖਿਆ, "ਨਾ ਔਖੀ ਹੋ, ਬੈਠੀ ਰਹਿ ਤੇਰਾ ਸਤਿਕਾਰ ਉਨ੍ਹਾਂ ਤੱਕ ਪੁੱਜ ਗਿਆ।"

ਹੰਸ ਤੇ ਹੰਸਣੀਆਂ ਉਨ੍ਹਾ ਦੁਆਲੇ ਅੱਗੇ ਹੀ ਬੜੇ ਸਨ, ਪਰ ਹੁਣ ਮੋਰਾਂ ਨੇ ਵੀ ਆਣ ਡੇਰੇ ਲਾਏ ਹਨ। ਮੈਨੂੰ ਇੰਝ ਲੱਗਦਾ ਹੈ ਕਿ ਜ਼ਰੂਰ ਜਦ ਸਤਿਗੁਰ ਆਪਣੀਆਂ ਵਿਹਲ ਦੀਆਂ ਘੜੀਆਂ ਵਿੱਚ ਹੁੰਦੇ ਹਨ ਤਾਂ ਉਨ੍ਹਾਂ ਸੰਗ ਕੋਈ ਵਚਨ-ਬਲਾਸ ਕਰਦੇ ਹਨ, ਨਹੀਂ ਤਾਂ ਉਹ ਉਨ੍ਹਾਂ ਦੀ ਨੇੜਤਾ ਲੈਣ ਲਈ ਕਿਉਂ ਝੁਰਮਟ ਘੱਤ ਕੇ ਵਾਰ-ਵਾਰ ਆਉਂਦੇ ਹਨ। ਜਾਨਵਰ ਤੇ ਬੱਚੇ ਪਿਆਰ ਦਾ ਇਕ ਸਹੀ ਮਾਪ ਹਨ ਤੇ ਇਹ ਥਰਮਾਮੀਟਰ ਕ਼ਦੇ ਗਲਤ ਨਹੀਂ ਹੁੰਦਾ। ਇਨ੍ਹਾਂ ਮੋਰਾਂ ਨੇ ਵੀ ਉਨ੍ਹਾਂ ਨੂੰ ਆਪਣਾ ਸਤਿਕਾਰਯੋਗ ਆਗੂ ਸਮਝਿਆ ਹੈ ਤੇ ਇਨ੍ਹਾਂ ਨਵੇਂ ਆੜੀਆਂ ਦੇ ਝੁਰਮਟ ਵਿੱਚ ਉਸ ਭੈਣੀ ਸਾਹਿਬ ਦੀ ਦੁਨੀਆ ਹੋਰ ਹੁਸੀਨ ਹੋ ਗਈ ਹੈ।

## ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਨਾਲ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ 'ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ' ਦੇ ਮਹਾਂਵਾਕ ਅਨੁਸਾਰ ਅਖੀਰ ਤਾਂਈ ਆਪਣਾ ਜੀਵਨ ਜਿਸ ਤਰ੍ਹਾਂ ਇਕ ਸਿੱਖ ਦਾ ਜੀਵਨ ਹੋਣਾ ਚੀਹਦਾ ਹੈ, ਉਸ ਤਰਾਂ ਦਾ ਜੀਵਨ ਬਤੀਤ ਕਰ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਸਮਾਏ ਹਨ।

ਜੇ ਮਾਸਟਰ ਜੀ ਪ੍ਰਧਾਨ ਰਹੇ ਹਨ ਤਾਂ ਉਸ ਤਰ੍ਹਾਂ ਦੇ ਪ੍ਰਧਾਨ ਰਹੇ ਹਨ ਜਿਸ ਤਰ੍ਹਾਂ ਦੇ ਗੁਰਬਾਣੀ ਵਿਚ ਲਿਖਿਆ ਹੈ ਕਿ :

ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ
ਸਾਧ ਸੰਗਿ ਜਾਕਾ ਮਿਟੈ ਅਭਿਮਾਨੁ॥

ਮਾਸਟਰ ਜੀ ਮਨ, ਬਚਨ, ਕ੍ਰਮ ਕਰਕੇ ਸ੍ਰੀ ਸਤਿਗੁਰੂ ਜੀ ਦੇ ਮਨ ਭਾਉਂਦੇ ਪਿਆਰੇ ਸਿੱਖ ਸਨ। ਉਹ ਸੱਚੇ ਪਾਤਸ਼ਾਹ ਦੇ ਸੱਚੇ ਸੇਵਕ ਸਨ, ਉਹਨਾਂ ਦੇ ਕੀਤੇ ਕੰਮਾਂ ਦਾ ਅਤੇ ਲਿਖੀਆਂ ਲਿਖਤਾਂ ਤੋਂ ਸਾਡੀਆਂ ਆਉਣ ਵਾਲੀਆਂ ਪੀੜੀਆਂ ਸਦਾ ਲਾਭ ਉਠਾ ਸਕਣਗੀਆਂ। ਨਾਮਧਾਰੀ ਸੰਗਤ ਯੂ. ਕੇ. ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨੂੰ ਸ਼ਰਧਾਂਜਲੀ ਅਰਪਿਤ ਕਰਦੀ ਹੈ ਅਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ ਕਿ ਐਸੀ ਕ੍ਰਿਪਾ ਸਾਡੇ ਸਭ ਉਪਰ ਹੋਵੇ ਤਾਂ ਕਿ ਅਸੀਂ ਵੀ ਆਪਣੀ ਜੀਵਨ ਯਾਤਰਾ ਸਫਲ ਕਰਕੇ ਇਸ ਸੰਸਾਰ ਤੋਂ ਜਾ ਸਕੀਏ।

"ਰਤਨ" ਪੰਥ ਦੇ ਅਤੇ ਸਿੱਖ ਸਤਿਗੁਰੂ ਦੇ,
ਅਤੇ ਸਿੱਖ ਵੀ ਬਹੁਤ ਮਹਾਨ ਹੈ ਸਨ।
ਪੂਰਨ ਸੰਤ ਸਨ ਸਿਦਕ ਸੀ ਜਿਹਨਾਂ ਪੱਲੇ,
ਪ੍ਰੀਤਵਾਨ, ਸ਼ਰਧਾਵਾਨ, ਗਿਆਨਵਾਨ ਹੈ ਸਨ।
ਮਿਠ ਬੋਲੜੇ ਦੈਵੀ ਸੁਭਾਅ ਵਾਲੇ,
ਅਤੇ ਨਿਮਰਤਾ ਅਤੇ ਵਿਦਵਾਨ ਹੈ ਸਨ।
ਸੇਵਾ ਕਰਦਿਆਂ ਜੀਵਨ ਬਤੀਤ ਹੋਇਆ,
ਪਿਆਰ ਵੰਡਦੇ ਹੋਏ ਰਵਾਨ ਹੈ ਸਨ।
ਜੀਵਨ ਉਹਨਾਂ ਦੇ ਦੇਖਦੇ ਪਾਤਸ਼ਾਹ ਜੀ
ਇਹ ਆਖਣੋ ਮੂਲ ਨ ਮੰਗਦੇ ਹਾਂ।
ਸੱਚੇ ਪਾਤਸ਼ਾਹ ਜੀ ਸਭ ਤੇ ਕਰੋ ਬਖਸ਼ਿਸ਼
ਜੀਵਨ ਉਹਨਾਂ ਜਿਹਾਂ ਅਸੀ ਵੀ ਮੰਗਦੇ ਹਾਂ।

—ਸੁਲੱਖਣ ਸਿੰਘ ਜੰਡੂ
ਜਨਰਲ ਸਕੱਤਰ ਨਾਮਧਾਰੀ ਸੰਗਤ, ਯੂ. ਕੇ.

# ਹੁੰਦਾ ਨਈਂ ਨਿਆਂ

—ਅਮੀਨ ਮਲਿਕ (ਯੂ.ਕੇ.)

ਅਨਪੜ੍ਹ ਮਾਂ ਦੀ ਅੱਟ-ਸੱਟੇ ਦੱਸੀ ਉਮਰ ਮੂਜਬ ਅਜੇ ਪੰਜਾ ਛੇਆਂ ਵਰ੍ਹਿਆਂ ਦਾ ਹੀ ਸਾਂ। ਅਜੇ ਮੇਰੇ ਦਿਲ ਦੀ ਨਿਆਈਂ ਕੰਵਾਰੀ ਅਤੇ ਅਪੜ ਹੀ ਸੀ। ਨਾ ਉਹਦੇ ਵਿਚ ਕਿਸੇ ਨੇ ਬੁਘਾਟ ਪਿਓਲੀ ਦਾ ਛੱਟਾ ਦਿੱਤੀ ਸੀ ਅਤੇ ਨਾ ਹੀ ਅਜੇ ਕਿਸੇ ਕਾਸ਼ਨੀ ਬੀਜੀ ਸੀ। ਸੋਚਾਂ ਦੀ ਮਾਸੂਮ ਕਿਤਾਬ ਦੇ ਚਿੱਟੇ ਵਰਕੇ 'ਤੇ ਅਜੇ ਨਾ ਕਿਸੇ ਨੇ ਕੋਈ ਬਾਣੀ ਲਿਖੀ ਅਤੇ ਨਾ ਹੀ ਕੋਈ ਆਇਤ ਉਲੀਕੀ ਸੀ। ਨਾ ਹੀ ਕਿਸੇ ਨੇ ਮਨ ਦੇ ਵਿਹੜੇ 'ਚ ਨੂੰਹ ਸੱਸ ਦੇ ਵੈਰੀਆਂ ਸ਼ਰੀਕੇ ਦਾ ਜ਼ਹਿਰ ਘੋਲ ਕੇ ਡੋਲ੍ਹਿਆ ਸੀ। ਅਜੇ ਮੈਂ ਸੱਤਾਂ ਪਾਣੀਆਂ ਨਾਲ ਧੋਤਾ ਹੋਇਆ ਕੋਰਾ ਠੂਠਾ ਸਾਂ, ਜਿਹਦੇ ਵਿਚ ਜਹਾਨ ਦਾ ਜਿੰਨ ਜੋ ਜੀਅ ਕਰੇ ਪਾ ਕੇ ਪੀ ਲਵੇ। ਇਕ ਚਿੱਟੀ ਚਾਦਰ ਹੀ ਸਾਂ ਜਦੋਂ ਕਲਮੂਹੀਆ ੧੯੪੭ ਆ ਗਿਆ ਤੇ ਮਨੁੱਖ ਦੇ ਮੂੰਹ ਨੂੰ ਲਹੂ ਲੱਗ ਗਿਆ। ਅਜਨਾਲੇ ਪ੍ਰਾਇਮਰੀ ਸਕੂਲ ਵਿਚ ਪੜ੍ਹਦਾ ਸੀ ਪਰ ਅਜੇ ਮੇਰੇ ਕੋਲ ਐਨਾ ਇਲਮ ਨਹੀਂ ਸੀ ਕਿ 'ਜ਼ਿੰਦਾਬਾਦ' ਤੇ 'ਮੁਰਦਾਬਾਦ' ਦਾ ਮਤਲਬ ਕੀ ਹੁੰਦਾ ਏ। ਲੋਕੀ ਆਖਦੇ ਰਹੇ ਤੇ ਮੈਂ ਵੀ ਪਿੱਛੇ ਪਿੱਛੇ ਬੋਲਦਾ ਗਿਆ। ਹੌਲੀ ਹੌਲੀ ਵੇਖਦਿਆ ਵੇਖਦਿਆਂ ਜ਼ਿੰਦਾਬਾਦ ਤਾਂ ਕਿਧਰੇ ਨਜ਼ਰ ਨਾ ਆਇਆ, ਹਰ ਪਾਸੇ ਮੁਰਦੇ ਤੇ ਮੁਰਦਾਰ ਖਿਲਰਨ ਲੱਗ ਪਏ। ਸਵਾਲਾਂ ਦੀ ਫੌਜ ਨੇ ਮੇਰੇ ਸਿਰ ਦੇ ਸੱਖਣੇ ਮੈਦਾਨ ਵਿਚ ਪਹਿਲੀ ਵਾਰ ਛਾਉਣੀ ਪਾਈ।..... ਇਹ ਕਤਲ ਕਿਉਂ ? ਇਹ ਵੈਰ ਕਾਹਦਾ ? ਮਰਨ ਵਾਲੇ ਨੇ ਗੁਨਾਹ ਕਿਹੜਾ ਕੀਤਾ ਸੀ ? ਕਾਤਲਾ ਨੂੰ ਹੱਥ ਕੀ ਆਇਆ ? ਮਰਨ ਵਾਲੇ ਦੇ ਬੱਚਿਆ ਦਾ ਕੀ ਬਣੇਗਾ ? ਇਹ ਮਸੀਤ ਵਿਚ ਨਿਮਾਜ਼ ਪੜ੍ਹਕੇ ਦੁਆ ਮੰਗਣ ਵਾਲੇ ਕਿ "ਮੌਲਾ ਕੁਲ ਦਾ ਭਲਾ ਤੇ ਕੁਲ ਦੀ ਖ਼ੈਰ, ਸਾਰੇ ਜਹਾਨ ਤੇ ਰਹਿਮ ਕਰੀਂ" ਅੱਜ ਆਪਣੀ ਹੱਥੀਂ ਇੱਕ ਨਿਰਦੋਸ਼ ਦੇ ਢਿੱਡ ਵਿਚ ਬਰਛੀ ਮਾਰ ਕੇ ਕਿਉਂ ਮਾਰ ਸੁੱਟਿਆ ਏ ? ਮਰਨ ਵਾਲੇ ਨੇ ਮਰਨ ਤੋਂ ਪਹਿਲਾਂ ਹੱਥ ਵੀ ਜੋੜੇ ਸਨ। ਕੀ ਹੁਣ ਰਹੀਮ ਤੇ ਕਰੀਮ ਨਹੀਂ ਰਹਿ ਗਿਆ? ਜਾਂ ਉਹਦਾ ਨਾਂ ਲੈਣ ਵਾਲੇ ਝੂਠੇ ਸਨ ? ਇਹ ਮੇਰੀ ਹਯਾਤੀ ਦੀ ਕਿਤਾਬ ਦਾ ਪਹਿਲਾ ਵਰਕਾ ਸੀ ਜਿਹਦੇ ਉੱਤੇ ਪਹਿਲੇ ਬੇ-ਗੁਨਾਹ ਦੇ ਕਤਲ ਦਾ ਨਕਸ਼ਾ ਵਗਿਆ।

ਸਾਰਾ ਪਿੰਡ ਕੋਠਿਆਂ ਤੇ ਚੜ੍ਹ ਕੇ ਧਾੜੀਵਾਲ ਕਲ ਇਕ ਪਿੰਡ ਬੋਹਲਿਆਂ ਨੂੰ ਲੱਗੀ ਅੱਗ ਦਾ ਧੂੰਆਂ ਵੇਖ ਕੇ ਆਪਣੇ ਆਣ ਵਾਲੇ ਵੇਲੇ ਦਾ ਮੁਹਾਂਦਰਾ ਬਣਾ ਰਿਹਾ ਸੀ। ਕੁਝ ਜਣੇ ਵਾਹੱਦ ਦੀ ਹਵੇਲੀ ਵਿਚ ਰਹਿਮਤ ਤਰਖਾਣ ਕੋਲੋਂ ਆਪਣੀਆਂ ਡਾਗਾਂ ਅੱਗੇ ਬਰਛੀਆਂ ਬਲਮਾਂ ਲਵਾ ਰਹੇ ਸਨ। ਰਹਿਮਤ ਤਰਖਾਣ ਦੀ ਭੱਠੀ ਨਾ ਹੁਣ ਕੋਈ ਦਾਤਰੀਆਂ ਦੇ ਦੰਦੇ ਕਢਾਉਂਦਾ ਸੀ ਤੇ ਨਾ ਰੰਬੇ ਚੰਡਾਉਂਦਾ ਸੀ। ਨਾ ਹੁਣ ਹਲਾਂ ਦੇ ਫਾਲੇ ਬਣਦੇ ਸਨ ਅਤੇ ਨਾ ਟੋਕੇ ਦੀਆਂ ਜੋੜੀਆਂ। ਹੁਣ ਕਣਕਾਂ ਦੀ ਵਾਢੀ ਦਾ ਕਿਸੇ ਨੂੰ ਫਿਕਰ ਨਹੀਂ ਸੀ। ਹੁਣ ਸਾਰੇ ਸੰਦ ਹਥਿਆਰ ਇਨਸਾਨਾਂ ਦੀ ਵਾਢੀ ਲਈ ਬਣਦੇ ਸਨ। ਵਿਹੰਦਿਆਂ ਵਿਹੰਦਿਆਂ ਵੱਢੇ ਟੁਕੇ ਆਣ ਪਹੁੰਚੇ, ਲਹੂ ਵਿਚ ਨਹਾਤੇ, ਭੁੱਖੇ ਭਾਣੇ, ਡਰੇ ਡਰੇ ਜਹੇ, ਅੱਧ ਮਰੇ ਲੋਕ ਸਾਡੇ ਪਿੰਡ ਵਿਚੋਂ ਲੰਘ ਕੇ ਰਾਵੀ ਨੂੰ ਜਾਣ ਲਗ ਪਏ। ਉਹ ਐਨਾ ਕੁ ਹੀ ਦੱਸਦੇ ਸਨ ਕਿ 'ਅਸੀਂ ਪਾਕਿਸਤਾਨ ਚੱਲੇ ਹਾਂ। ਪਿੰਡ ਵਾਲਿਆਂ ਨੂੰ ਤੇ ਪਤਾ ਹੋਵੇਗਾ, ਪਰ ਮੈਨੂੰ ਥਹੁ ਨਾ ਲਗੀ ਕਿ ਪਾਕਿਸਤਾਨ ਕਿੱਥੇ ਰਹਿੰਦਾ ਏ ਅਤੇ ਉਹਦੇ ਕੋਲੋਂ ਲੈਣਾ ਕੀ ਏ। ਲੋਕੀਂ ਉਹਨਾਂ ਕੋਲੋਂ ਕੁਝ ਪੁਛਦੇ ਸਨ, ਪਰ ਉਹਨਾਂ ਕੋਲ ਵਿਹਲ ਨਈਂ ਸੀ। ਉਹਨਾਂ ਦੇ ਅੱਥਰੂ ਕੁਝ ਦੱਸਦੇ ਸਨ, ਪਰ ਮੇਰੇ ਕੋਲ ਸਮਝ ਦੇ ਕੰਨ ਨਹੀਂ ਸਨ। ਮੈਂ ਤੇ ਮੇਰੇ ਪਿੰਡ ਵਾਲੇ ਇਹ ਹੀ ਸਮਝਦੇ ਰਹੇ ਕਿ ਇਹਨਾਂ ਵਿਚਾਰਿਆਂ ਨੂੰ ਆਪਣਾ ਪਿੰਡ ਛੱਡਣਾ ਪਿਆ ਏ। ਉਹਨਾਂ ਨੂੰ ਲੱਸੀ ਪਾਣੀ ਪੁੱਛਦੇ ਪਰ ਉਹ ਤਰੱਠੇ ਹੋਏ ਲੋਕ ਖੌਫ਼ ਨਾਲ ਭਰੀਆਂ ਅੱਖਾਂ ਨਾਲ ਰਾਵੀ ਟੱਪਣ ਦੌੜ ਜਾਂਦੇ ਸਨ। ਇਕ ਦਿਹਾੜੇ ਪਿੰਡ ਰਾਂਝੇ ਪੀਰ ਦੇ ਦੌੜੇ ਜਾਂਦੇ ਇਕ ਟੱਬਰ ਨੂੰ ਸਾਡੇ ਪਿੰਡ ਖਲੋਣਾ ਪੈ ਗਿਆ। ਹੈਗਾ ਤੇ ਮੈਂ ਬਾਲ ਸਾਂ ਪਰ ਨਿੱਕੀ ਤੋਂ ਨਿੱਕੀ ਗੱਲ ਨੂੰ ਨੀਝ ਲਾ ਕੇ ਵੇਖਣ ਦੀ ਆਦਤ ਸੀ। ਇਕ ਕਰਮਾਂ ਮਾਰੇ ਪਿਓ ਨੇ ਮੋਢਿਆਂ ਤੇ ਚੁੱਕੀ ਲਹੂ ਲੁਹਾਣ ਜਵਾਨ ਧੀ ਨੂੰ ਥੱਲੇ ਲਾਹਿਆ ਤੇ ਸਾਡੀ ਹਵੇਲੀ ਦੇ ਬੂਹੇ ਅਗੇ ਲਿਟਾ ਦਿੱਤਾ। ਕੁੜੀ ਦੀ ਹਿੱਕ ਦਾ ਸੱਜਾ ਪਾਸਾ ਫੱਟੜ ਸੀ। ਉਹਦੇ ਅੰਗ ਨਾਲ ਖੌਰੇ ਕਿਸੇ ਨੇ ਕੀ ਕੁਝ ਕੀਤਾ ਸੀ ਕਿ ਹੁਣ ਉਹਦੀ ਗੱਲ ਵੀ ਕਰਨ ਨੂੰ ਮੇਰਾ ਜੀਅ ਨਹੀਂ ਕਰਦਾ। ਉਹਦੇ ਪਿਓ ਨੇ ਦਸਿਆ ਪਈ "ਅੱਧੀ ਰਾਤ ਨੂੰ ਸਿੱਖਾਂ ਦਾ ਜਥਾ ਪਿਆ ਅਤੇ ਵੱਡੀ ਧੀ ਨੂੰ ਚੁੱਕ ਕੇ ਲੈ ਗਏ। ਨਿੱਕੀ ਨੂੰ ਬਚਾ ਕੇ ਲੈ ਆਏ ਹਾਂ।" ਜੀਹਦਾ ਕੁਝ ਨਹੀਂ ਸੀ ਬਚਿਆ, ਉਹਦਾ ਪਿਉ ਉਹਨੂੰ ਬਚਾਈਂ ਫਿਰਦਾ ਸੀ।

ਮੈਂ ਸਿੱਖਾਂ ਨੂੰ ਵੱਡੀ ਸਾਰੀ ਗਾਹਲ ਕੱਢੀ। ਨੇੜੇ ਜਹੇ ਹੋ ਕੇ ਕੁੜੀ ਨੂੰ ਵੇਖਿਆ, ਜਿਹਦੀ ਹਿੱਕ ਨੂੰ ਚੁੰਨੀ ਨਾਲ ਘੁੱਟ ਕੇ ਬੰਨ੍ਹਿਆ ਹੋਇਆ ਸੀ ਅਤੇ ਸਾਰੀ ਚੁੰਨੀ ਲਹੂ ਲੁਹਾਣ ਸੀ। ਮੈਂ ਬੜਾ ਹੀ ਮੰਦਾ ਬੋਲਿਆ — ਚੁਪਚਾਪ ਜ਼ਬਾਨ ਨਾਲ — ਸਿੱਖਾਂ ਨੂੰ। ਫੇਰ ਵੇਲਾ ਮੰਦੇ ਤੋਂ ਮੰਦਾ ਆਉਂਦਾ ਗਿਆ। ਮੇਰੇ ਸਿਰ ਵਿਚ ਰੱਖੇ ਕੋਰੇ ਠੂਠੇ ਨੇ ਪਹਿਲਾ ਕਤਲ ਵੇਖ ਕੇ ਲਹੂ ਦੀ

ਲੱਪ ਭਰ ਕੇ ਅੰਦਰ ਰੱਖ ਲਈ। ਮੇਰੀ ਤੱਕੜੀ ਦੇ ਛਾਬੇ ਵਿਚ ਕਦੀ ਸਿਖ ਹੌਲਾ ਹੋ ਜਾਂਦਾ ਅਤੇ ਕਦੀ ਮੁਸਲਮਾਨ। ਮੈਂ ਰੱਸਾ ਫੜਕੇ ਸੋਚਦਾ ਰਿਹਾ ਕਿ ਕੀਹਦੇ ਗਲ ਵਿਚ ਪਾਵਾਂ। ਮੈਂ ਬੜੇ ਪਾਸਕੂ ਬੰਨ੍ਹੇ, ਪਰ ਮੇਰੀ ਸੋਚਾਂ ਦੀ ਤੱਕੜੀ ਡੋਲਦੀ ਰਹੀ। ਐਨਾ ਹੀ ਆਖਾਂਗਾ ਕਿ ਸਾਰੀ ਦੁਨੀਆ ਨਾਲੋਂ ਹੌਲੇ ਉਹ ਸਾਰੇ ਪੰਜਾਬੀ ਹੀ ਸਨ ਜਿਨ੍ਹਾਂ ਸਦਾ ਹੀ ਆਪਣੀ ਪੱਗ ਪਾੜ ਕੇ ਦੂਜਿਆਂ ਦਾ ਸਿਰ ਢੱਕਿਆ। ਉਹ ਲੋਕਾਂ ਦੇ ਭਾਗੀਂ ਜੰਮੇ ਅਤੇ ਲੋਕਾਂ ਦੀ ਮੰਗੀ ਖੈਰ ਸਨ। ਆਪਣੇ [illegible] ਵੱਢ ਕੇ ਅੱਕਾਂ ਨੂੰ ਵਾੜ ਦਿੱਤੀ। ਉਹਨਾਂ ਜਦੋਂ ਵੀ ਹੱਥ ਪਾਇਆ ਆਪਣੇ ਹੀ ਗਲਮੇ ਨੂੰ। ਆਪਣੇ ਹੀ ਖੇਤ ਨੂੰ ਅੱਗ ਲਾਈ ਅਤੇ ਆਪਣੇ ਹੀ ਖਲਵਾੜੇ ਸਾੜੇ। ਅਕੀਦੇ ਤਾਂ ਅੰਦਰ ਦੀ ਗੱਲ ਸੀ। ਬਾਹਰੋਂ ਤੇ ਅਸੀਂ ਇਕੋ ਹੀ ਘੁਮਿਆਰ ਦੇ ਬਣਾਏ, ਇਕੋ ਹੀ ਆਵੀ ਵਿਚ ਪੱਕੇ ਸਾਂ। ਇਕੋ ਹੀ ਮਿੱਟੀ ਵਿਚ ਉੱਗਿਆ ਹੋਇਆ ਕਣਕ ਦਾ ਬੂਟਾ ਸੀ। ਕੀ ਹੋਇਆ ਜੇ ਸਿੱਟੇ ਵੱਖਰੇ ਵੱਖਰੇ ਸਨ। ਦਾਣਿਆਂ ਨੂੰ ਪੀਹ ਕੇ ਆਟਾ ਬਣਾ ਲਈਏ ਤੇ ਵਖਰੇ ਨਹੀਂ ਹੋ ਸਕਦੇ। ਇਕੋ ਹੀ ਕੁੱਖ ਵਿਚੋਂ ਜਨਮ ਲੈਣ ਵਾਲਿਆਂ ਦਾ ਨਾਂ ਵੀ ਤੇ ਵੱਖਰਾ ਵੱਖਰਾ ਹੁੰਦਾ ਏ। ਸਿਰਨਾਵਾਂ ਬਦਲ ਵੀ ਜਾਏ ਤੇ ਕੀ ਹੁੰਦਾ ਏ, ਮਜ਼ਮੂਨ ਤੇ ਇਕੋ ਹੀ ਸੀ। ਇਕੋ ਹੀ ਰੁੱਖ ਤੇ ਆਹਲਣੇ ਪਾਣ ਵਾਲੀਆਂ ਚਿੜੀਆਂ ਦਾ ਖ਼ਾਨਵਾਦਾ ਤੇ ਇਕੋ ਹੀ ਹੁੰਦਾ ਏ। ਪਰ, ਕੀ ਕੀਤਾ ਜਾਏ। ਇਕੋ ਹੀ ਹੱਥ ਦੀਆਂ ਉਂਗਲਾਂ ਨੇ ਇਕ ਦੂਜੀ ਨੂੰ ਵੱਢ ਸੁਟਿਆ। ਖੌਰੇ ਕਿਹੜਾ ਜੁਮੇਸ਼ਾਹ ਭੁੱਲ ਗਿਆ, ਇਕ ਹਨੇਰ ਪੈ ਗਿਆ, ਲੋਕਾਂ ਅਤਿ ਚੁੱਕ ਲਈ ਅਤੇ ਸਾਰੇ ਜਹਾਨ ਨੂੰ ਹੀ ਵਰਾ ਗਇਆ। ਵਿਹੜਾ ਹੀ ਡੈਣ ਹੋ ਗਿਆ। ਇਨਸਾਨੀਅਤ ਨੇ ਸ਼ਰ੍ਹੇਆਮ ਵਾਲ ਖੋਲ੍ਹ ਕੇ ਸਿਰ ਵਿਚ ਸਵਾਹ ਪਾ ਲਈ ਅਤੇ ਮੂੰਹ ਤੇ ਕਾਲਕ ਮਲ ਲਈ।

ਸੂਰਜ ਨਵੇਂ ਤੋਂ ਨਵਾਂ ਚੜ੍ਹਿਆ। ਸਾਵਣ ਭਾਦੋਂ ਦੇ ਸਿਲ੍ਹੇ ਮਹੀਨੇ ਵਿਚ ਮੇਰਾ ਪਿੰਡਾ ਪਿੱਤ ਨਾਲ ਭਰ ਗਿਆ ਤੇ ਬੇਬੇ ਨੇ ਗਾਚੀ ਮਲ ਕੇ ਬਾਹਰ ਕੱਢ ਦਿੱਤਾ। ਮੈਂ ਕੱਛੇ ਨੂੰ ਉੱਚਾ ਕਰਕੇ ਅਬਦਲ ਵਾਹਿਦ ਦੀ ਹਵੇਲੀ ਅੱਪੜਿਆ ਤੇ ਬਰਛੀਆਂ ਬਲਮਾਂ ਬਣਦੀਆਂ ਵੇਖਣ ਲਗ ਪਿਆ। ਵਿਹੰਦਿਆਂ ਵਿਹੰਦਿਆਂ ਛੱਪੜੋਂ ਪਾਰ ਕੱਲਰ ਵਿਚ ਲਹਿੰਦੇ ਵਲੋਂ ਦੋ ਬੰਦੇ ਅੱਗੜ-ਪਿੱਛੜ ਦੌੜੇ ਜਾਂਦੇ ਵੇਖੇ। "ਫੜ ਲਓ, ਫੜ ਲਓ," ਹੋਣ ਲਗ ਪਈ। ਬਰਛਿਆਂ ਵਾਲੇ ਉੱਠ ਨੱਸੇ। ਮੇਰਾ ਜੀਅ ਕਰਦਾ ਸੀ ਸਾਰਿਆਂ ਤੋਂ ਮੂਹਰੇ ਮੈਂ ਹੋਵਾਂ। ਗੱਲ ਦਾ ਪਤਾ ਨਹੀਂ ਸੀ ਪਰ ਇਹ ਗੱਲ ਜਾਨਣ ਲਈ ਬੜਾ ਕਾਹਲਾ ਸਾਂ ਕਿ ਹੋਣ ਕੀ ਲੱਗਾ ਏ? ਨੇੜੇ ਪੁੱਜੇ ਤੇ ਵੇਖਿਆ ਕਿ ਅੱਗੇ-ਅੱਗੇ ਇਕ ਸਿੱਖ ਤੇ ਪਿਛੇ ਮੌਲਵੀ ਸੈਹਲਾ (ਇਸਮਾਈਲ), ਅੱਗੋਂ ਪਿੰਡ ਵਾਲੇ ਪੈ ਗਏ। ਸਾਰਿਆਂ ਤੋਂ ਅੱਗੇ ਅੰਮ੍ਰਿਤਸਰ (ਸ਼ਰੀਫ਼ਪੁਰੇ) ਤੋਂ ਜਾਨ ਬਚਾ ਕੇ ਸਾਡੇ ਪਿੰਡ ਗੁਜਰਾਂਵਾਲੀ ਆ ਜਾਣ ਵਾਲਾ ਮੇਰੀ ਮਾਮੀ ਝੰਡੋ ਦਾ ਗਭਰੂ ਭਰਾ ਰਫ਼ੀਕ ਸੀ। ਸਿੱਖ ਤੇ ਨੱਸਦਾ ਹੋਇਆ ਮੌਲਵੀ ਇਸਮਾਈਲ ਕੋਲੋਂ ਵਾਹਵਾ ਵਿੱਥ ਪਾ ਗਿਆ ਸੀ, ਪਰ ਰਫ਼ੀਕ ਅੱਗੋਂ ਦੀ ਹੋ ਟੱਕਰਿਆ। ਸਾਰੇ ਫਾਸਲੇ ਮੁੱਕ ਗਏ। ਉਸ ਵੇਲੇ ਮੌਤ ਦੇ ਪੈਂਡੇ ਬੜੀ ਛੇਤੀ ਮੁਕਦੇ ਸਨ। ਮੇਰੀ ਦੌੜ ਏਸ ਲਈ ਬਹੁਤੀ ਤ੍ਰਿਖੀ ਨਹੀਂ ਸੀ ਕਿ ਕਤਲ ਹੁੰਦਾ ਵੇਖਾਂ। ਕਤਲ ਦਾ ਤੇ ਮੈਂ ਸੋਚਿਆ ਵੀ ਨਹੀਂ ਸੀ। ਮੇਰਾ ਸ਼ੌਕ ਕੁਝ ਇੰਜ ਦਾ ਸੀ ਜਿਵੇਂ ਕਿਸੇ ਚੋਰ ਨੂੰ ਫੜਨ ਦਾ ਤਮਾਸ਼ਾ ਵੇਖੀਦਾ ਏ। ਭੱਜੇ ਜਾਂਦੇ ਸਿੱਖ ਦੇ ਖੱਬੇ ਹੱਥ ਵਿਚ ਪੋਣੇ ਵਿਚ ਬੱਧੀ ਰੋਟੀ ਤੇ ਸੱਜੇ ਹੱਥ ਵਿਚ ਕਿਰਪਾਨ ਸੀ। ਉਸ ਵਿਚਾਰੇ ਨੇ ਬੜਾ ਚਾਰਾ ਮਾਰਿਆ ਕਿ ਮੌਤ ਨੂੰ ਡਾਹ ਨਾ ਦੇਵੇ, ਪਰ ਰਫ਼ੀਕ ਉਹਨੂੰ ਜਾ ਮਿਲਿਆ। ਮੈਂ ਰਫ਼ੀਕ ਤੋਂ ਦਸ ਕੁ ਕਦਮ ਪਿਛੇ ਸਾਂ। ਦੌੜੇ ਜਾਂਦੇ ਸਿੱਖ ਨੇ ਜਾਚ ਲਿਆ ਕਿ ਅੱਜ ਮੈਂ ਜ਼ਿੰਦਗੀ ਦੀ ਦੌੜ ਹਾਰ ਗਿਆ ਹਾਂ ਅਤੇ ਮੇਰੇ ਪੈਰਾਂ ਕੋਲੋਂ ਹਯਾਤੀ ਨਹੀਂ ਬਚਾਈ ਜਾਣੀ। ਉਹ ਨਿਮਾਣਾ ਖਲੋ ਗਿਆ ਅਤੇ ਦੋਵੇਂ ਹੱਥ ਰਫ਼ੀਕ ਅੱਗੇ ਜੋੜ ਦਿੱਤੇ। ਕਿਸੇ ਕੰਮ ਨਾ ਆਏ ਉਹਦੇ ਹੱਥ। ਮੌਤ ਉਹਦੇ ਨਾਲ ਹੱਥ ਕਰ ਗਈ। ਜ਼ੁਲਮ ਦੇ ਬੋਲੇ ਕੰਨਾਂ ਨੇ ਉਹਦਾ ਕੋਈ ਤਰਲਾ ਨਾ ਸੁਣਿਆ ਅਤੇ ਅੰਨ੍ਹੀਆਂ ਅੱਖਾਂ ਨੇ ਉਹਦੇ ਜੋੜੇ ਹੋਏ ਹੱਥ ਨਾ ਵੇਖੇ। ਬਰਛੀ ਉਹਦੇ ਢਿੱਡ ਵਿਚ ਖੁੱਭ ਗਈ ਤੇ ਉਹ ਗੋਡਿਆਂ ਪਰਨੇ ਡਿਗਾ। ਜ਼ਿੰਦਗੀ ਨੇ ਇਕ ਹੋਰ ਆਸ ਲਾਈ ਤੇ ਉਸ ਨੇ ਬਗ਼ਲ ਨਾਲ ਮਿਆਨ ਨੂੰ ਨੱਪਿਆ ਤੇ ਤਲਵਾਰ ਖਿੱਚੀ। ਏਨੇ ਚਿਰ ਵਿਚ ਇਕ ਹੋਰ ਬਰਛੀ ਵੱਜੀ ਤੇ ਮੌਤ ਨੇ ਸਾਹ ਦੀ ਡੋਰੀ ਖਿੱਚ ਲਈ। ਮੈਂ ਬੜਾ ਹੀ ਨੇੜੇ ਖਲੋ ਕੇ ਮੌਤ ਦੀ ਏਸ ਖੇਡ ਨੂੰ ਵੇਖਿਆ। ਸਾਹ ਕਿਵੇਂ ਨਿਕਲਦੇ ਨੇ, ਮੈਂ ਵੇਖਕੇ ਸਾਹ ਘੁੱਟ ਲਿਆ। ਦਿਲ ਦੀ ਅਪੜ ਭੋਇੰ 'ਚ ਅੱਤਿਆਚਾਰ ਦੀ ਪਹਿਲੀ ਸੂਲ ਬੀਜੀ ਗਈ ਤੇ ਕੋਈ ਉਜੜਿਆ ਪੁੰਜੜਿਆ ਕਰੀਰ ਉੱਗ ਆਇਆ। ਖੌਰੇ ਏਸੇ ਹੀ ਕਰਕੇ ਅੱਜ ਤੀਕਰ ਆਪਣੇ ਹਿਰਦੇ ਦੀ ਕਿਸੇ ਵੀ ਵੱਟਰੀ ਉੱਤੇ ਮੈਂ ਕਦੀ ਖਿੜਦਾ ਹੋਇਆ ਗੁਲਾਬ ਨਾ ਬੀਜ ਸਕਿਆ। ਮੌਤ ਨੂੰ ਅੱਖੀਆਂ ਵਿਚ ਰਖਕੇ ਮੋਤੀਏ ਦੀ ਹਰ ਕਲੀ ਤੋਂ ਮੂੰਹ ਫੇਰ ਲਿਆ। ਮੈਂ ਸੱਤਾਂ ਸਾਲਾਂ ਦਾ ਬਾਬਾ ਬਣ ਗਿਆ। ਮੈਨੂੰ ਡਿਗੇ ਹੋਏ ਬਿਜੜੇ ਅਤੇ ਤੀਲਾ ਤੀਲਾ ਹੋਏ ਆਹਲਣੇ ਚੰਗੇ ਲਗਣ ਲਗ ਪਏ। ਉੱਚਿਆਂ ਚੌਬਾਰਿਆਂ ਨੂੰ ਛੱਡ ਕੇ ਕਿਸੇ ਥੇਹ ਉੱਤੇ ਬਹਿ ਕੇ ਆਨੰਦ ਆਇਆ। ਅੱਧੀ ਰਾਤ ਨੂੰ ਦੂਰ ਕਿਧਰੇ ਬੋਲਦੀ ਟਟੋਲੀ ਕੰਨਾਂ ਨੂੰ ਚੰਗੀ ਲਗੀ। ਹੜ੍ਹ ਦੇ ਪਾਣੀ ਵਿਚ ਰੁੜ੍ਹਦੇ ਹੋਏ ਰੁੱਖ ਉੱਤੇ ਇਕ ਲੱਤ ਉੱਤੇ ਖਲੋਤਾ ਬਗਲਾ ਸੁਹਣਾ ਲੱਗਾ। ਮੈਂ ਮੰਦਾ ਹੁੰਦਾ ਵੇਖਿਆ ਅਤੇ ਮੁੜ ਕੋਈ ਵੀ ਚੰਗੀ ਸ਼ੈਅ ਚੰਗੀ ਨਾ ਲਗੀ।

ਕੀ ਵਗਾੜਿਆ ਸੀ ਉਸ ਸਿਖ ਨੇ? ਕਿਵੇਂ ਭੁਲ ਜਾਵਾਂ ਉਸ ਦੇ ਜੋੜੇ ਹੋਏ ਹੱਥਾਂ ਨੂੰ? ਮੈਨੂੰ ਅੱਜ ਵੀ ਦਿਸਦੀ ਏ

ਉਹਦੀ ਬਸੰਤੀ ਪੱਗ ਤੇ ਹੱਥ ਵਿਚ ਕੜਾ। ਮੋਟੀ ਸਾਹੀ ਗਾਹਲ ਕੱਢੀ ਮੁਸਲਮਾਨਾਂ ਨੂੰ। ਹੱਥ ਵਿਚ ਫੜੀ ਤੱਕੜੀ ਦੇ ਦੂਸਰੇ ਛਾਬੇ ਨੂੰ ਇਕ ਵਰਾਂ ਫੇਰ ਪਾਸਕੂ ਬੰਨ੍ਹ ਕੇ ਵੇਖਿਆ। ਜ਼ੁਲਮ ਦੇ ਸਾਰੇ ਵੱਟ ਮੇਰੀ ਮਸੂਮ ਜੇਹੀ ਰੂਹ ਦੀ ਤੱਕੜੀ ਦੀਆਂ ਨਸਾਂ ਤੋੜਨ ਲਗ ਪਏ। ਨਿਆਂ ਦੀ ਡੰਡੀ ਫੇਰ ਛੁਟ ਗਈ। ਉਸ ਨੂੰ ਮੇਰੇ ਸਾਹਮਣੇ ਬਰਛੀਆਂ ਨਾਲ ਮਾਰ ਸਟਿਆ ਸੀ। ਜ਼ਿੰਦਗੀ ਲਈ ਹੱਥ ਵੀ ਜੋੜੇ। ਸਾਹ ਐਨੇ ਸਸਤੇ ਹੋ ਜਾਣ ਤੇ ਹੱਥਾਂ ਦਾ ਕੌਣ ਮੁਲ ਪਾਂਦਾ ਏ। ਉਹਦਾ ਲੀੜਾ-ਲੱਤਾ ਫੋਲਿਆ ਤਾਂ ਬੋਝੇ 'ਚੋਂ ਸਤਾਰਾਂ ਸੌ ਰੁਪਈਆ ਨਿਕਲਿਆ। ਪੋਣੇ 'ਚ ਬੱਧੀ ਰੋਟੀ ਅਤੇ ਛੰਨੇ 'ਚ ਪਿਆ ਸਲੂਣਾ ਪਰ੍ਹਾਂ ਡੁਲ੍ਹਿਆ ਪਿਆ ਸੀ। ਓਸ ਸ਼ੋਹਦੇ ਦੀ ਭਾਲ ਕੀਤੀ ਤਾਂ ਉਹ ਭੂਰੇ ਗਿੱਲਾਂ ਦਾ ਜੱਟ ਸੀ ਜਿਹੜਾ ਅਜਨਾਲੇ ਹਸਪਤਾਲ ਵਿਚ ਦਾਖਲ ਆਪਣੇ ਬੀਮਾਰ ਪੁੱਤ ਦੀ ਰੋਟੀ ਲੈ ਕੇ ਚੱਲਿਆ ਸੀ। ਆਪਣੀ ਤੀਵੀਂ ਕੋਲੋਂ ਸਤਾਰਾਂ ਸੌ ਰੁਪਈਆ ਤਾਂ ਲੈਕੇ ਪੱਲੇ ਬੰਨ੍ਹ ਲਿਆ ਸੀ— ਹਿਲਜੁਲੇ ਪਏ ਹੋਏ ਨੇ, ਤੇ ਰਾਤੀਂ ਪਿੰਡ ਵਿਚ ਕਿਧਰੇ ਹਮਲਾ ਨਾ ਹੋ ਜਾਏ ਤੇ ਪੈਸੇ ਨਾਲ ਲੈ ਜਾਵਾਂ। ਟੁਰਨ ਲਗਿਆਂ ਉਹਦੀ ਜਨਾਨੀ ਨੇ ਇਹ ਵੀ ਆਖਿਆ ਸੀ ਕਿ "ਤੂੰ ਗੁਜਰਾਂਵਾਲੀ ਥਾਣੀ ਲੰਘ ਕੇ ਜਾਈਂ, ਓਸ ਪਿੰਡ ਦੇ ਲੋਕ ਭਲੇਮਾਣਸ ਨੇ।" ਉਹ ਵਿਚਾਰਾ ਭਲੇਮਾਣਸਾਂ ਹੱਥੋਂ ਹੀ ਕਤਲ ਹੋਇਆ।

ਓਸੇ ਰਾਤ ਪਿੰਡ ਵਿਚ ਇੱਕਠ ਹੋਇਆ ਤੇ ਸਤਾਰਾਂ ਸੌ ਰੁਪਏ ਨੂੰ ਮਸੀਤ ਉਤੇ ਵਰਤਣ ਦਾ ਫੈਸਲਾ ਕੀਤਾ ਗਿਆ। ਇਹ ਇਮਾਨਤ ਚੌਧਰੀ ਜਾਲੋ (ਜਲਾਲਦੀਨ) ਨੂੰ ਫੜਾਈ ਗਈ, ਜਿਹਨੇ ਪਾਕਿਸਤਾਨ ਪੁੱਜਕੇ ਖਿਆਨਤ ਕੀਤੀ ਤੇ ਮਸੀਤ ਮੂੰਹ ਹੀ ਵੇਖਦੀ ਰਹਿ ਗਈ—ਅੱਜ ਤੇ ਜਾਲੋ ਨੂੰ ਮਰੇ ਹੋਏ ਚਾਲੀ ਵਰ੍ਹੇ ਹੋ ਗਏ ਨੇ—ਜਿੱਥੇ ਗਈਆਂ ਬੇੜੀਆਂ ਉਥੇ ਗਏ ਮਲਾਹ।

ਜਿਹੜੇ ਦਿਹਾੜੇ ਭਲੇਮਾਣਸਾਂ ਸਿੱਖ ਮਾਰਿਆ ਓਸ ਰਾਤ ਕੋਈ ਨਾ ਸੁੱਤਾ। ਆਪਣੀਆਂ ਨੀਂਦਾਂ ਆਪ ਹਰਾਮ ਕੀਤੀਆਂ, ਸੁੱਤੀ ਕਲਾ ਜਗਾਈ ਅਤੇ ਆਪ ਹੀ ਮੌਤ ਨੂੰ ਵਾਜਾਂ ਮਾਰੀਆਂ। ਲੋਕੀਂ ਡਰਦੇ ਸਾਰੇ ਕੋਠਿਆਂ ਤੇ ਸੌਣ ਲਗ ਪਏ ਤੇ ਮੌਤ ਦੇ ਬੜਾਵੇ ਹਰ ਪਾਸੇ ਨੱਚਣ ਲਗ ਪਏ। ਕੁਝ ਭਲੇਮਾਣਸਾਂ ਏਸ ਹੱਤਿਆਂ ਦੀ ਪੁੱਜ ਕੇ ਨਿੰਦਿਆ ਵੀ ਕੀਤੀ, ਪਰ ਓਸ ਲਾਲ ਹਨ੍ਹੇਰੀ ਵਿਚ ਭਲੇਮਾਣਸ ਤੇ ਭਲਾ ਕਰਨ ਵਾਲਿਆਂ ਦੀ ਕੀ ਵਟਕ ਸੀ।

"ਮੰਦੀਂ ਕੰਮੀਂ ਨਾਨਕਾ ਤੇ ਜਦ ਕਦੇਂ ਮੰਦਾ ਹੋ"— ਵਾਈਆਂ ਉਡੀਆਂ, ਦੁਹਾਈ ਫਿਰ ਗਈ ਪਈ "ਸਿਖਾਂ ਆਖਿਆ ਏ ਗੁਜਰਾਂਵਾਲੀ ਤੋਂ ਬਦਲਾ ਜ਼ਰੂਰ ਲੈਣਾ ਏਂ।" ਹਰ ਬੰਦਾ ਆਪਣੇ ਪਰਛਾਵੇਂ ਕੋਲੋਂ ਡਰਨ ਲਗ ਪਿਆ। ਲਾਗੇ ਚਾਗੇ ਸਿੱਖਾਂ ਦੇ ਪਿੰਡ ਭੂਰੇ ਗਿੱਲ, ਹਰੜ, ਚੀਮੇ ਅਤੇ ਚਮਿਆਰੀ ਵਾਲਿਆਂ ਨੇ ਮੜਾਸੇ ਵਲ ਲਏ। ਪਿੰਡ ਵਿਚ ਵਾਹਰ ਪੈ ਗਈ। ਮਹਿਰ ਸ਼ਾਹਪੁਰੀਏ ਦੀ ਇਤਲਾਹ ਮੂਜਬ ਗੁਜਰਾਂਵਾਲੀ ਤੇ ਹਮਲਾ ਹੋ ਜਾਣਾ ਏ। ਜਨਾਨੀਆਂ ਬਾਲਾਂ ਨੂੰ ਹਿੱਕ ਨਾਲ ਲਾ ਕੇ ਰੋਣ ਲਗ ਪਈਆਂ। ਵਡੇ ਵਡੇਰਿਆਂ ਏਸ ਗਲ ਨੂੰ ਬੇਗੁਨਾਹ ਦਾ ਕਤਲ ਮਿਥਿਆ। ਮਾਮੇ ਖ਼ੁਦਾ ਬਖ਼ਸ਼ ਨੇ ਮਸੀਤ ਦੀ ਖੂਹੀ ਦੀ ਮਣ ਤੇ ਚੜ੍ਹ ਕੇ ਆਖਿਆ, "ਓਇ! ਹੁਣ ਹੱਥਾਂ ਨਾਲ ਦਿੱਤੀਆਂ ਮੂੰਹ ਨਾਲ ਖੋਲ੍ਹਣੀਆਂ ਪੈਣਗੀਆਂ। ਕੀ ਖੱਟਿਆ ਜੇ, ਬੇ-ਗੁਨਾਹੇ ਨੂੰ ਮਾਰ ਕੇ।" ਪਿੰਡ ਵਿਚ ਦੌੜ ਭੱਜ ਪੈ ਗਈ ਅਤੇ ਪਿੰਡ ਛੱਡ ਕੇ ਰਾਵੀ ਵਲ ਚਲਾਣਾ ਕਰਨ ਦਾ ਮਤਾ ਪਕਾ ਲਿਆ। ਮੇਰੀ ਜੰਮਣ ਭੋਇੰ ਤੇ ਖਲੋਕੇ ਵੇਖਣ ਵਾਲਾ ਅੱਜ ਆਖਰੀ ਸੂਰਜ ਸਾਰੇ ਦਿਨ ਦਾ ਪੈਂਡਾ ਮੁਕਾ ਚੁਕਿਆ ਸੀ। ਇਹ ਲਹੂ ਵਰਗੀ ਲਾਲੀ ਭਰਿਆ ਸੂਰਜ ਹੁਣੇ ਡੁੱਬ ਜਾਵੇਗਾ। ਏਸ ਦੇ ਪਿੱਛੋਂ ਕੋਈ ਵੀ ਅਜਿਹਾ ਸੂਰਜ ਨਹੀਂ ਚੜ੍ਹਿਆ ਜਿਹਨੂੰ ਮੈਂ ਆਪਣੀ ਜੰਮਣ ਭੋਇੰ ਤੇ ਖਲੋ ਕੇ ਵੇਖਾਂਗਾ। ਅੱਜ ਮੈਂ ਆਪਣੀ ਹੀ ਮਿੱਟੀ ਨਾਲੋਂ ਵੱਖ ਹੋ ਰਿਹਾ ਸਾਂ। ਛੱਡ ਰਿਹਾ ਸਾਂ ਆਪਣੀ ਮਾਂ ਦੀ ਹੇਂਗਲ। ਬੇਗਾਨੇ ਹੋ ਰਹੇ ਸਨ ਵਿਹੜੇ ਤੇ ਬਰੂਹਾਂ। ਗਵਾਚ ਚੱਲਿਆ ਸੀ ਮੇਰਾ ਬਾਲਪਨ ਜਿਹੜਾ ਏਸ ਮਿੱਟੀ ਵਿਚ ਘਰ ਘਰ ਬਣਾ ਕੇ ਖੇਡਦਾ ਸੀ। ਰੁੱਸ ਚੱਲੀਆਂ ਸਨ ਉਹ ਗਲੀਆਂ ਜਿਹਨਾਂ ਵਿਚ ਹਾਣੀਆਂ ਨਾਲ ਖੇਡਿਆਂ ਸਾਂ। ਰੋ ਪਏ ਸਨ ਉਹ ਰੁੱਖ ਜਿਹਨਾਂ ਦੀਆਂ ਛਾਵਾਂ ਥੱਲੇ ਅਸੀਂ ਇਕੋ ਹਾਣ ਦੇ ਮੁੰਡੇ ਕੁੜੀਆਂ ਦੁਪਹਿਰੇ ਧਮੱਚੜੀ ਮਚਾਂਦੇ ਸਾਂ। ਅੱਖਾਂ ਵਿਚ ਹੰਝੂ ਭਰਕੇ ਸੈਣਤਾਂ ਮਾਰਦੇ ਸਨ ਉਹ ਬਨੇਰੇ ਜਿਹਨਾਂ ਉਤੇ ਲੱਤਾਂ ਲਮਕਾ ਕੇ ਬੈਠਦੇ ਸਾਂ ਕਦੀਂ।

ਲੋਕੀਂ ਵੇਲਾ ਸੰਭਾਲਣ ਲਗ ਪਏ। ਪਹਿਰ, ਸਦੀਆਂ ਦੇ ਵਸੇਬ ਕੀਤੇ ਭਰਿਆਂ ਘਰਾਂ ਵਿਚੋਂ ਕੀ ਚੁਕਣਾ ਤੇ ਕੀ ਛਡਣਾ ਸੀ। ਸੂਰਜ ਡੁੱਬਣ ਤੋਂ ਪਹਿਲਾਂ ਪਹਿਲਾਂ ਆਪਣੀ ਮਿੱਟੀ ਨੂੰ ਸਲਾਮ ਕਰਕੇ ਅੱਜ ਛੱਡ ਦੇਣਾ ਸੀ।

ਕੀ ਰਹਿ ਜਾਂਦਾ ਏ ਜਜ਼ਬਾਤ ਦੇ ਪੱਲੇ ਜਦੋਂ ਬੰਦੇ ਨੂੰ ਜੰਮਣ ਭੋਇੰ ਸਾਰੀ ਹਯਾਤੀ ਲਈ ਛੱਡਣੀ ਪਵੇ।

ਮਾਂ ਨੇ ਦੋ ਬੋਰੀਆਂ ਵਿਚ ਨਿਕ-ਸੁਕ ਜੇਹਾ ਪਾਇਆ ਤੇ ਮੱਝ ਉਤੇ ਲੱਦ ਲਿਆ। ਆਪਾ ਨਵਾਬ ਬੀਬੀ ਆਪਣਾ ਲੀੜਾ ਲੱਤਾ ਇਕ ਖੇਸ ਵਿਚ ਬੰਨ੍ਹਿਆ ਤੇ ਮਗਰ ਪਿੱਛੇ ਪਾ ਲਿਆ। ਮੈਂ ਆਪਣੀ ਚੀਨੀ ਕੁਕੜੀ ਤੇ ਬੱਗੇ ਕੁੱਕੜ ਨੂੰ ਇਕ ਰੱਸੀ ਨਾਲ ਬੰਨ੍ਹ ਕੇ ਆਪਣੇ ਮੋਢੇ ਤੇ ਲਮਕਾ ਲਿਆ। ਕੰਧ ਉਤੇ ਬੈਠੀ ਬਿੱਲੀ ਨੂੰ ਖੌਰੇ ਕੀ ਸੁਝੀ, ਮੇਰੇ ਵਲ ਵੇਖ ਕੇ ਮਿਆਊਂ ਮਿਆਊਂ ਕੀਤਾ, ਪਰ ਮਾਂ ਨੇ ਆਖਿਆ, "ਵੇ ਪੁੱਤ ਇਹਨੂੰ ਏਥੇ ਹੀ ਰਹਿਣ ਦੇ ਇਹ ਸਾਡੇ ਨਾਲ ਕਿੱਥੇ ਧੱਕੇ ਖਾਵੇਗੀ।" ਮੈਂ ਉਹਦੇ ਸਿਰ ਨੂੰ ਫੜ ਕੇ ਚੁੰਮਿਆ। ਉਹਦੀ ਗਲ ਪਈ ਘੁੰਗਰੀ ਨੂੰ ਹੱਥ ਲਾ ਕੇ ਆਖਿਆ, "ਮਾਣੋ! ਤੂੰ ਮੈਨੂੰ ਉਡੀਕਦੀ

ਰਹਾਵੀਂ, ਮੈਂ ਕਿਸੇ ਦਿਹਾੜੇ ਆ ਕੇ ਤੈਨੂੰ ਲੈ ਜਾਵਾਂਗਾ" ਜਿਹੜਾ ਕਦੀ ਨਾ ਆਇਆ।

ਸੂਰਜ ਹੋਰ ਲਾਲੀ ਫੜੀ ਜਾਂਦਾ ਸੀ। ਮੌਤ ਦੇ ਪਰਛਾਵੇਂ ਲੰਮੇ ਹੁੰਦੇ ਜਾਂਦੇ ਸਨ। ਸਾਡੀ ਗਵਾਂਢਣ ਬਸ਼ੀਰਾਂ ਬਰਵਾਲੀ ਨੇ ਬੇਬੇ ਨੂੰ ਮੌਤ ਦਾ ਚੇਤਾ ਕਰਾਉਂਦਿਆ ਆਖਿਆ, "ਮਾਸੀ, ਨਿਕਲਣ ਦਾ ਚਾਰਾ ਕਰੋ, ਹਨੇਰਾ ਹੋ ਗਿਆ ਤਾਂ ਹਨੇਰ ਪੈ ਜਾਣਾ ਜੇ।" ਸਾਰੇ ਪਿੰਡ ਨੇ ਮਸੀਤ ਕੋਲ ਇਕੱਠੇ ਹੋ ਕੇ ਜਥਾ ਬਣਨਾ ਸੀ। ਦੂਜੀ ਗਵਾਂਢਣ ਬੇਬੇ ਦੀ ਸਹੇਲੀ ਬੇਗ਼ਮ ਪਿਸ਼ੌਰੀ ਸੌਦਾ ਸੂਤ ਬੰਨ੍ਹ ਕੇ ਸਕੀਨਾ ਅਤੇ ਫੀਕੇ ਨੂੰ ਹਿੱਕ ਨਾਲ ਲਾ ਕੇ ਧਾਹਾਂ ਮਾਰ ਮਾਰ ਰੋਈ ਜਾਂਦੀ ਸੀ। ਉਹਦੇ ਸੀਨੇ ਉਤੇ ਇਕ ਅਚਰਜ ਹੀ ਫੱਟ ਸੀ। ਉਹਦਾ ਖਾਵੰਦ ਹੁਸੈਨ ਕਈ ਚਿਰਾਂ ਤੋਂ ਮੰਜੀ ਨਾਲ ਮੰਜੀ ਹੋਇਆ ਪਿਆ ਸੀ। ਨਾ ਉਹ ਤੁਰਨ ਜੋਗਾ ਤੇ ਨਾ ਕੋਈ ਉਹਨੂੰ ਚੁੱਕਣ ਜੋਗਾ। ਜਵਾਨ ਧੀ ਸਕੀਨਾ ਨੇ ਪਿਓ ਦੇ ਪੈਰ ਫੜ ਕੇ ਅੱਖਾਂ ਨਾਲ ਲਾਏ ਤੇ ਪਾਣੀ ਪਰਨਾਲਿਆਂ ਤੋਂ ਬਾਹਰ ਵਗਣ ਲਗ ਪਿਆ। ਹੁਸੈਨ ਨੇ ਆਉਂਦੀ ਮੌਤ ਤੇ ਜਾਂਦੀ ਜ਼ਿੰਦਗੀ ਦੀ ਮੂਰਤ ਵੇਖੀ ਤੇ ਬੜੇ ਹੀ ਨਿਮਾਣੇ ਜਿਹੇ ਦੋ ਅਥਰੂ ਉਹਦੀਆਂ ਅੱਖਾਂ 'ਚੋਂ ਕਿਰ ਗਏ।

ਡੁਬਦਾ ਸੂਰਜ, ਸੂਕਦੀ ਮੌਤ, ਛੁਟਦੀ ਜੰਮਣ ਭੋਇੰ, ਜ਼ਿੰਦਗੀ ਦੇ ਵਿਛੋੜੇ ਅਤੇ ਆਉਣ ਵਾਲੇ ਕਲ੍ਹ ਦਾ ਖੌਫ਼। ਕਿੱਥੋਂ ਲਿਆਵੇ ਕੋਈ ਐਡਾ ਜੇਰਾ!

ਮੈਂ ਕੰਧ ਥਾਣੀ ਝਾਤੀ ਮਾਰੀ ਤੇ ਲੰਮੇ ਪਏ ਹੁਸੈਨ ਨੇ ਆਪਣੇ ਪੁੱਤ ਫੀਕੇ (ਰਫ਼ੀਕ) ਨੂੰ ਲੰਮੀ ਜੇਹੀ ਜੱਫੀ ਪਾ ਕੇ ਚੁੰਮਿਆ। ਇਕੋ ਇਕ ਪੁੱਤ ਸੀ ਜਿਸ ਨੂੰ ਹੁਸੈਨ ਬੜੇ ਆਹਰ ਨਾਲ ਧਾਰਾਂ ਦੇਂਦਾ ਹੁੰਦਾ ਸੀ। ਬੜੇ ਲਾਡ ਨਾਲ ਪਾਲਿਆ ਸੀ ਉਹਨੇ ਫੀਕੇ ਨੂੰ। ਬੇਗਮ ਨੇ ਖਿੱਚ ਕੇ ਫੀਕੇ ਨੂੰ ਹੁਸੈਨ ਕੋਲੋਂ ਵੱਖਰਾ ਕੀਤਾ ਤੇ ਹੁਸੈਨ ਨੇ ਬੜਾ ਹੀ ਚਿਰ ਹਵਾ ਵਿਚ ਹੱਥ ਅੱਡੀ ਰਖੇ।

ਪਰ੍ਹਾਂ ਝਾਤੀ ਮਾਰੀ ਤੇ ਬਰਛੀਆਂ ਬਲਮਾਂ ਵਾਲੇ ਘਾਤ ਲਾਈ ਬੈਠੇ ਸਨ। ਅਜੇ ਘਰਾਂ ਵਾਲੇ ਘਰ ਵੀ ਨਹੀਂ ਸਨ ਖਾਲੀ ਕਰਦੇ ਅਤੇ ਝੋਲੀਆਂ ਭਰਨ ਵਾਲੇ ਅੰਦਰ ਵੜ ਕੇ ਲੁੱਟ ਮਾਰ ਸ਼ੁਰੂ ਕਰ ਦੇਂਦੇ ਸਨ।

ਮੇਰੀ ਮਾਂ ਨੇ ਵਾਜ ਮਾਰ ਕੇ ਆਖਿਆ, "ਨੀ ਬੇਗੋ (ਬੇਗਮ) ਪਿੰਡ ਤੇ ਖਾਲੀ ਹੋ ਗਿਆ ਏ ਨਿਕਲਣ ਵਾਲੀ ਗੱਲ ਕਰ।" ਬੇਗਮ ਆਪਣੀ ਧੀ, ਪੁੱਤ ਸਕੀਨਾ ਤੇ ਫੀਕੇ ਨੂੰ ਲੈ ਕੇ ਅਜੇ ਬਰੂਹਾਂ ਹੀ ਟੱਪੀ ਸੀ ਅਤੇ ਸਾਈਂ ਅੰਦਰ ਆਣ ਵੜੇ। ਸਾਡੇ ਤੇ ਬੇਗੋ ਦੇ ਘਰ ਵਿਚ ਕੰਧ ਦੀ ਉਚਾਈ ਬੰਦਾ ਬੰਦਾ ਹੀ ਸੀ। ਅਸਾਂ ਸਾਰਿਆਂ ਨੇ ਖੜ੍ਹ ਦੇ ਘਰ ਝਾਤੀ ਮਾਰੀ। ਮੈਂ ਇਕ ਅਜੇਹੀ ਫੋਟੋ ਵੇਖੀ ਜਿਹੜੀ ਮੇਰੀਆਂ ਅੱਖਾਂ ਨੇ ਆਪਣੀਆਂ ਪੁਤਲੀਆਂ ਵਿਚ ਅੱਜ ਵੀ ਉਸੇ ਹੀ ਤਰ੍ਹਾਂ ਸੰਭਾਲ ਕੇ ਰੱਖੀ ਹੋਈ ਏ। "ਮੰਜੀ ਉੱਤੇ ਪਏ ਅੱਧ ਸਿਰੇ ਹੁਸੈਨ ਨੂੰ ਇਕ ਖੱਟੀ ਪੱਗ ਵਾਲੇ ਕਾਲੇ ਜੇਹੇ ਸਿੱਖ ਨੇ ਧੌਣ ਉੱਤੇ ਗਾਤਰਾ ਮਾਰਿਆ ਤੇ ਬਹਾਦਰਾਂ 'ਚ ਆਪਣਾ ਨਾਂ ਲਿਖਵਾ ਲਿਆ। ਸਕੀਨਾ ਨੇ ਚੀਕ ਮਾਰੀ ਪਰ ਬੇਗੋ ਨੇ ਉਹਦੇ ਮੂੰਹ ਉੱਤੇ ਹੱਥ ਰੱਖਕੇ ਉਹਨੂੰ ਆਪਣੇ ਪਿਓ ਦੀ ਮੌਤ ਉੱਤੇ ਖੁੱਲ੍ਹ ਕੇ ਰੋਣ ਵੀ ਨਾ ਦਿੱਤਾ। ਫੀਕਾ ਆਪਣੀ ਬੇਬੇ ਨੂੰ ਚੰਬੜ ਗਿਆ।"

ਮੈਨੂੰ ਸਿੱਖ ਬੜੇ ਮੰਦੇ ਲਗੇ। ਮੈਂ ਮੰਦਾ ਬੋਲਿਆ। ਦੋਹਾਂ ਪੰਜਾਬੀਆਂ ਨੂੰ ਤੱਕੜੀ ਵਿਚ ਪਾਇਆ, ਪਰ ਨਿਆਂ ਨਾ ਕਰ ਸਕਿਆ।

ਮੇਰੀ ਬੇਬੇ ਨੇ ਬੂਹੇ ਨੂੰ ਜੰਦਰਾ ਮਾਰਿਆ। ਖੌਰੇ ਕੀ ਪੜ੍ਹ ਕੇ ਸਾਰੇ ਘਰ ਉੱਤੇ ਫੂਕ ਮਾਰੀ। ਆਪਾ ਨਵਾਬ ਬੀਬੀ ਨੂੰ ਆਖਿਆ, "ਨੀ! ਚੁਲ੍ਹੇ ਤੇ ਤਵਾ ਮੂਧਾ ਮਾਰਦੇ, ਕਦੇ ਮੀਂਹ ਹੀ ਪੈ ਜਾਂਦਾ ਏ"—ਜਿਹੜੇ ਚੁੱਲ੍ਹੇ ਤੇ ਮਾਂ ਨੇ ਫੇਰ ਕਦੀ ਵੀ ਰੋਟੀ ਨਾ ਪਕਾਈ।

ਘਰੋਂ ਨਿਕਲੇ ਤੇ ਚੌਣਤਰੇ ਦੀ ਕੰਧ ਉੱਤੇ ਬੈਠੀ ਹੋਈ ਆਪਣੀ ਮਾਣੋ ਦਾ ਮੂੰਹ ਇਕ ਵਾਰ ਫੇਰ ਚੁੰਮਿਆ। ਉਹਨੇ ਅੱਗੋਂ ਹੌਲੀ ਜਿਹੀ ਮਿਆਊਂ ਕੀਤਾ। ਖੌਰੇ ਕੀ ਆਖਦੀ ਸੀ।

ਅਸੀ ਹੰਝੂਆਂ ਵਿਚ ਡੁੱਬੀਆਂ ਅੱਖਾਂ ਨਾਲ ਪਿੰਡ ਨੂੰ ਛੱਡ ਰਹੇ ਸਾਂ ਤੇ ਲਾਲ ਸੂਹਾ ਲਹੂ ਵਿਚ ਡੁੱਬਿਆ ਸੂਰਜ ਸਾਨੂੰ ਆਖਰੀ ਸਲਾਮ ਕਰਕੇ ਡੁੱਬ ਗਿਆ।

*—ਲਿਪੀਆਂਤਰ :*
***ਡਾ: ਕਰਨੈਲ ਸਿੰਘ ਥਿੰਦ***



# ਔਰਤਾਂ ਦਾ ਰੁਤਬਾ-ਮਰਦਾਂ ਨਾਲੋਂ ਉੱਚਾ

*—ਡਾ. ਨਿਰਮਲ ਸਿੰਘ*

ਪਿਛਲੇ ਕੁਝ ਵਰ੍ਹਿਆਂ ਖਾਸ ਕਰ ਹਰੇ ਇਨਕਲਾਬ ਤੋਂ ਬਾਅਦ ਪੰਜਾਬ ਵਿਚ ਵੀ ਇਹ ਆਵਾਜ਼ਾਂ ਉੱਚੀ ਸੁਰ ਵਿਚ ਗੂੰਜਦੀਆਂ ਸੁਣਾਈ ਦੇਂਦੀਆਂ ਨੇ ਕਿ ਕੁੜੀਆਂ-ਮੁੰਡੇ ਤੇ ਔਰਤਾਂ-ਮਰਦ ਬਰਾਬਰ ਨੇ। ਕੰਮਾਂ-ਧੰਦਿਆਂ, ਕਾਰੋਬਾਰਾਂ, ਨੌਕਰੀਆਂ ਗੱਲ ਕੀ ਹਰ ਪਾਸੇ ਇਹੋ ਸ਼ੋਰ ਸੁਣੀਦਾ ਏ ਕਿ ਕੁੜੀਆਂ ਮੁੰਡਿਆਂ ਨਾਲੋਂ ਕਿਸੇ ਵੀ ਪੱਖੋਂ ਘੱਟ ਨਹੀਂ ਸੋ ਉਨ੍ਹਾਂ ਨਾਲ ਜਿਹੜਾ ਵਿਤਕਰਾ ਪੁਰਾਣੇ ਵੇਲਿਆਂ ਤੋਂ ਹੁੰਦਾ ਆਇਆ ਏ ਉਹਨੂੰ ਖ਼ਤਮ ਕਰਕੇ ਕੁੜੀਆਂ ਨੂੰ ਈ ਘਰੇਲੂ ਹੀ ਨਹੀਂ ਸਗੋਂ ਹਰ ਕਿਸਮ ਦੇ ਬਾਹਰਲੇ ਕੰਮ ਕਰਨੇ ਚਾਹੀਦੇ ਹਨ। ਬੜੀ ਤਸੱਲੀ ਤੇ ਖੁਸ਼ੀ ਵਾਲੀ ਗੱਲ ਏ ਜਦੋਂ ਅਸੀਂ ਆਪਣੀਆਂ ਭੈਣਾਂ, ਬੱਚੀਆਂ ਤੇ ਵੱਡੀਆਂ ਨੂੰ ਜੀਵਨ ਦੇ ਹਰ ਖੇਤਰ ਵਿਚ ਮੱਲਾਂ ਮਾਰਦਿਆਂ ਤੱਕਦੇ ਹਾਂ।

ਰਤਾ ਕੁ ਗਹੁ ਕੀਤਿਆਂ ਵਿਚਾਰਿਆਂ, ਜਾਪਦਾ ਇਉਂ ਏ ਕਿ ਕੁੜੀਆਂ ਜਾਂ ਔਰਤਾਂ ਦਾ ਰੁਤਬਾ ਬੰਦਿਆਂ ਦੇ ਬਰਾਬਰ ਵਾਲਾ ਨਹੀਂ ਸਗੋਂ ਉੱਚਾ ਏ ਤੇ ਜਦੋਂ ਅਸੀਂ ਉਨ੍ਹਾਂ ਨੂੰ ਬਰਾਬਰ ਰੱਖਣ ਦੇ ਨਾਅਰੇ ਮਾਰਦੇ ਆਂ ਤਾਂ ਇੰਝ ਲੱਗਦਾ ਏ ਕਿ ਇਹਦੇ ਪਿਛੋਕੜ ਵਿਚ ਵੀ ਮਰਦ ਦੀ ਕੋਈ ਚਾਲ ਲੁਕੀ ਹੋਈ ਏ। ਕਾਦਰ ਦੀ ਕੁਦਰਤ ਵਿਚ ਭਾਵੇਂ ਸਮੁੱਚੀ ਜੀਵਨ ਲੀਲਾ ਨੂੰ ਜੋੜਿਆਂ ਅਰਥਾਤ ਨਰ ਤੇ ਮਾਦਾ ਦੀ ਸ਼ਕਲ ਵਿਚ ਸਿਰਜਕੇ ਉਨ੍ਹਾਂ ਨੂੰ ਆਪੋ ਆਪਣੀਆਂ ਨਸਲਾਂ ਵਧਾਉਣ ਤੇ ਬਰਕਰਾਰ ਰੱਖਣ ਦੀ ਜ਼ਿੰਮੇਵਾਰੀ ਸੌਂਪੀ ਗਈ ਏ ਪਰ ਉੱਥੇ ਵੀ ਮੁੱਖ ਕਿਰਦਾਰ ਮਾਦਾ ਦਾ ਹੀ ਵਿਖਾਈ ਦੇਂਦਾ ਏ। ਨਰ ਦੀ ਖਾਸੀਅਤ ਸਹਾਇਕ ਜਾਂ ਪੂਰਕ ਦੀ ਤੇ ਆਖੀ ਜਾ ਸਕਦੀ ਏ ਮੋਢੀ ਜਾਂ ਬੁਨਿਆਦੀ ਵਾਲੀ ਨਹੀਂ। ਵਿਗਿਆਨ ਜਗਤ ਖਾਸ ਕਰ ਬਨਸਪਤੀ ਤੇ ਜੀਵ ਵਿਗਿਆਨ ਨੂੰ ਜੇ ਬਾਰੀਕੀਆਂ ਵਿਚ ਜਾ ਕੇ ਘੋਖੀਏ ਤਾਂ ਪ੍ਰਤੱਖ ਸਬੂਤ ਮਿਲਦੇ ਨੇ। ਨਰ ਫੁੱਲ ਜਾਂ ਨਰ-ਜੀਵ ਦੀ ਮਾਦੇ ਨੂੰ ਗਰਭਵਤੀ ਕਰਨ ਤੋਂ ਬਾਅਦ ਲੋੜ ਹੀ ਨਹੀਂ ਸਮਝੀ ਜਾਂਦੀ ਤੇ ਫੁੱਲ ਦਾ ਨਰ ਹਿੱਸਾ ਮਰ-ਮਿਟ ਜਾਂਦਾ ਏ ਤੇ ਅਸੀਂ ਜਿਹੜਾ ਫਲ ਜਾਂ ਬੀਜ ਖਾਂਦੇ ਹਾਂ, ਉਹਦਾ ਵਿਕਾਸ ਮਾਦੇ ਉੱਤੇ ਹੀ ਅਧਾਰਤ ਹੁੰਦਾ ਏ। ਜੀਵ-ਜਗਤ ਵਿਚ ਤੇ ਕੁਝ ਕੀਟ-ਪਤੰਗਾਂ ਦੀਆਂ ਅਜਿਹੀਆਂ ਕਿਸਮਾਂ ਵੀ ਹੈਨ ਜਿਹੜੀਆਂ ਪਹਿਲੋਂ ਨਰ ਕੀਟ ਕੋਲੋਂ ਗਰਭ ਧਾਰਨ ਕਰਦੀਆਂ ਨੇ ਤੇ ਫੇਰ ਉਸੇ ਨੂੰ ਮਾਰ ਕੇ ਖਾ ਵੀ ਜਾਂਦੀਆਂ ਨੇ। ਜਿਸ ਦਾ ਭਾਵ ਇਹੋ ਹੀ ਏ ਕਿ ਮਾਦਾ ਦਾ ਰੁਤਬਾ ਬਰਕਰਾਰ ਰਹਿੰਦਾ ਏ ਤੇ ਨਰ ਦੀ ਲੋੜ ਅਨੁਸਾਰ ਸਿਰਫ਼ ਵਰਤੋਂ ਈ ਕੀਤੀ ਜਾਂਦੀ ਏ।

ਅਜੋਕੇ ਸਮੇਂ ਵਿਚ ਵੀ ਜੋ ਬਾਲੜੀ ਕੱਲ੍ਹ ਕਿਸੇ ਦੀ ਲਾਡਲੀ ਧੀ-ਧਿਆਣੀ ਜਿਗਰ ਦਾ ਟੋਟਾ, ਬੀਬੀ ਭੈਣ ਸੀ ਭਰ ਜੋਬਨ ਮੁਟਿਆਰ ਦਾ ਪੈਂਡਾ ਤਹਿ ਕਰਦੀ ਹੋਈ ਜਦੋਂ ਕਿਸੇ ਦੀ ਵਹੁਟੀ ਬਣ ਭਲਕੇ ਮਮਤਾ ਦੀ ਮੂਰਤ, ਜਨਮਦਾਤੀ ਤੇ ਸਤਿਕਾਰਯੋਗ ਮਾਂ ਦਾ ਰੁਤਬਾ ਹਾਸਲ ਕਰਦੀ ਏ ਤਾਂ ਈ ਤੇ ਸਾਡੀ ਨਸਲ ਅਗਾਂਹ ਤੁਰਦੀ ਏ। ਇਹੋ ਵਜਾਹ ਏ ਕਿ ਕੁੱਲ ਆਲਮ 'ਤੇ ਈ ਮਾਂ ਨੂੰ ਦੇਵੀ, ਜਨਣੀ ਤੇ ਸ਼ਕਤੀ ਦੇ ਰੂਪ ਵਿਚ ਪੂਜਿਆ ਜਾਂਦਾ ਏ। ਭਾਵੇਂ ਉਹ ਕਾਲੀ ਮਾਤਾ ਜਾਂ ਦੁਰਗਾ ਹੋਵੇ ਜਾਂ ਮਾਤਾ ਮਰੀਅਮ ਬੀਬੀ ਫਾਤਿਮਾ ਜਾਂ ਹੱਵਾ-ਖ਼ਾਤੂਨ। ਮਾਤਾ ਸੀਤਾ, ਮਾਈ ਭਾਗੋ, ਰਾਣੀ ਝਾਂਸੀ ਤੇ ਮਦਰ ਟੇਰੇਸਾ ਦੀਆਂ ਮਿਸਾਲਾਂ ਸਾਡੀ ਨੇੜਲੀ ਤਾਰੀਖ ਦਾ ਹਿੱਸਾ ਨੇ। ਇਨ੍ਹਾਂ ਸਾਰੀਆਂ ਦੇਵੀਆਂ ਅੱਗੇ ਮਰਦ ਦੀ ਜਾਤ ਤੁੱਛ ਜਾਪਦੀ ਏ ਤੇ ਸਾਡਾ ਸਾਰਿਆਂ ਦਾ ਸਿਰ ਬਦੋਬਦੀ ਇਨ੍ਹਾਂ ਦੇ ਸਤਿਕਾਰ ਵਿਚ ਝੁਕ ਜਾਂਦਾ ਏ। ਸਾਡੀ ਰਹਿਤਲ ਵਿਚ ਈ ਨਹੀਂ ਦੁਨੀਆਂ ਭਰ ਵਿਚ ਅਖਾਉਤ ਪ੍ਰਚੱਲਤ ਏ ਕਿ ਹਰ ਸਿਆਣੇ, ਵਿਦਵਾਨ, ਸਿਆਸੀ ਆਗੂ, ਮਜ਼੍ਹਬੀ ਰਹਿਬਰ ਤੇ ਵੱਡੇ ਕਾਰਨਾਮੇ ਕਰਨ ਵਾਲੇ ਮਰਦ ਦੇ ਪਿੱਛੇ ਕੋਈ ਨਾ ਕੋਈ ਔਰਤ ਮਾਂ, ਭੈਣ, ਮਹਿਬੂਬਾਂ, ਪਰੇਮਿਕਾ ਜਾਂ ਪਤਨੀ ਦੇ ਰੂਪ ਵਿਚ ਜ਼ਰੂਰ ਹੁੰਦੀ ਏ। ਏਥੋਂ ਬੜੇ ਸਪੱਸ਼ਟ ਤੇ ਸਰਲ ਅਰਥ ਕੱਢੇ ਜਾ ਸਕਦੇ ਨੇ ਕਿ ਬਾਹਰੀ, ਵਿਖਾਵੇ ਵਾਲੀ ਵਡੱਪਣ ਦੇ ਪਰਦੇ ਪਿੱਛੇ ਨਿਰਸੁਆਰਥ, ਨੇਕਨੀਅਤ ਤੇ ਪਰਉਪਕਾਰੀ ਕਿਰਦਾਰ ਨਿਭਾਉਣ ਦੀ ਸਿਫ਼ਤ ਉਸ ਬੀਬੀ ਵਿਚ ਏ ਜਿਹੜੀ ਸ਼ੋਹਰਤ ਤੇ ਨੁਮਾਇਸ਼ ਤੋਂ ਬਚਦੀ ਹੋਈ ਆਪਣੀ ਹਸਤੀ ਮਿਟਾ ਕੇ ਇੱਜ਼ਤ-ਸਤਿਕਾਰ ਤੇ ਆਗੂਪੁਣਾ ਕਿਸੇ ਦੂਜੇ ਦੀ ਝੋਲੀ ਵਿਚ ਪਵਾਉਂਦੀ ਏ। ਫੇਰ ਰੁਤਬਾ ਕਿਸ ਦਾ ਉੱਚਾ ਹੋਇਆ ਸਾਹਮਣੇ ਨਜ਼ਰ ਆਉਣ ਵਾਲੇ ਐਕਟਰ ਦਾ ਜਾਂ ਲੁਕੇ ਰਹਿਣ ਦੀ ਚਾਹ ਰੱਖਣ ਵਾਲੀ, ਨਿਸ਼ਕਾਮ ਕਾਰਜ ਕਰਨ ਵਾਲੀ ਦੇਵੀ ਦਾ?

ਇਤਿਹਾਸ ਤੋਂ ਪਹਿਲਾਂ ਦੇ ਮਨੁੱਖਤਾ ਦੇ ਪਹਿਲੇ ਪੜਾਵਾਂ 'ਤੇ ਜੇ ਝਾਤੀ ਮਾਰੀਏ ਤਾਂ ਸਾਫ਼ ਵਿਖਾਈ ਦੇਂਦਾ ਏ ਕਿ ਉਨ੍ਹਾਂ ਵੇਲਿਆਂ ਵਿਚ ਪਿਉ ਦੀ ਤਾਂ ਹੋਂਦ ਤੀਕਰ ਨਹੀਂ ਸੀ ਤੇ ਮਾਂ ਦਾ ਰੁਤਬਾ ਸਿਖਰ ਪੁੱਜਿਆ ਵਿਖਾਈ ਦੇਂਦਾ ਏ। ਜਦੋਂ ਅਜੇ ਵਿਆਹ ਦੀ ਸੰਸਥਾ ਹੋਂਦ ਵਿਚ ਵੀ ਨਹੀਂ ਸੀ ਆਈ ਤਾਂ ਬੱਚਿਆਂ ਦਾ ਪਾਲਣ-ਪੋਸ਼ਣ, ਜੰਗਲੀ ਜਾਨਵਰਾਂ, ਕੁਦਰਤੀ ਆਫ਼ਤਾਂ ਤੇ ਆਦਮੀ ਦੀ ਸ਼ਕਲ ਵਿਚ ਦਰਿੰਦਿਆਂ ਕੋਲੋਂ ਉਨ੍ਹਾਂ ਦੀ ਰਖਵਾਲੀ ਕਰਨ ਦੀ ਜ਼ਿੰਮੇਵਾਰੀ ਸਿਰਫ਼ ਮਾਂ ਦੀ ਈ ਸੀ। ਇਹੋ ਕਾਰਨ ਏ ਕਿ ਸਾਰੇ ਸੰਸਾਰ ਉੱਤੇ ਸਮੁੱਚੇ

ਸਮਾਜਾਂ ਵਿਚ ਮਾਂ ਦੀ ਪੂਜਾ-ਅਰਾਧਨਾ ਜਾਂ ਸਤਿਕਾਰ ਯੋਗ ਹਸਤੀ ਅੱਜ ਤੀਕਰ ਵੀ ਜਿਉਂ ਦੀ ਤਿਉਂ ਬਰਕਰਾਰ ਏ।

ਬਾਅਦ ਦੇ ਦੌਰਾਂ ਵਿਚ ਵੀ ਭਾਵੇਂ ਮਨੁੱਖ ਜੰਗ-ਯੁੱਧ ਵਿਚ ਜਾ ਰਿਹਾ ਹੋਵੇ ਜਾਂ ਰੋਜ਼ੀ-ਰੋਟੀ ਵਪਾਰ-ਪੜ੍ਹਾਈ ਜਾਂ ਕਿਸੇ ਵੀ ਮੁਹਿੰਮ 'ਤੇ, ਜਾਣ ਤੋਂ ਪਹਿਲੋਂ ਮਾਂ ਤੋਂ, ਭੈਣ ਤੋਂ ਜਾਂ ਕਿਸੇ ਕੰਨਿਆ ਤੋਂ ਅਸ਼ੀਰਵਾਦ ਲੈਣਾ ਜ਼ਰੂਰੀ ਸਮਝਿਆ ਜਾਂਦਾ ਸੀ। ਰੱਖੜੀ ਜਾਂ ਰਾਖੀ ਦਾ ਰਿਵਾਜ ਵੀ ਸ਼ਾਇਦ ਉਦੋਂ ਵੀ ਪਿਆ ਜਦੋਂ ਕੋਈ ਦੇਵੀ ਮਨੁੱਖ ਨੂੰ ਨਫ਼ੇ-ਨੁਕਸਾਨ ਤੋਂ ਬਚਾਉਣ ਲਈ ਉਹਦੇ ਗੁੱਟ ਉੱਤੇ ਧਾਗਾ ਬੰਨ੍ਹ ਉਹਦਾ ਹੌਸਲਾ ਈ ਨਹੀਂ ਵਧਾਉਂਦੀ ਸੀ ਸਗੋਂ ਮਨੋਵਿਗਿਆਨਕ ਹੱਲਾ ਸ਼ੇਰੀ ਵੀ ਦਿੰਦੀ ਸੀ। ਇਵੇਂ ਹੀ ਕੋਈ ਵੀ ਨਵਾਂ ਕੱਪੜਾ ਗਲ ਪਹਿਨਣ ਤੋਂ ਪਹਿਲਾਂ ਉਹਨੂੰ ਕੰਨਿਆ ਦੇ ਪੈਰਾਂ ਨਾਲ ਛੁਹਾ ਕੇ ਪਵਿੱਤਰ ਕਰਨਾ ਤੇ ਅਸ਼ੀਰਵਾਦ ਲੈਣੀ ਜ਼ਰੂਰੀ ਸਮਝੀ ਜਾਂਦੀ ਸੀ। ਕਿਸੇ ਨਵੇਂ ਮਕਾਨ ਵਿਚ ਜਾਣਾ ਹੋਵੇ, ਘਰ ਵਿਚ ਕੋਈ ਵੱਡਾ ਸਮਾਗਮ ਕਰਨਾ ਹੋਵੇ, ਕੁਦਰਤ ਦੀਆਂ ਆਫ਼ਤਾਂ ਦਾ ਮੁਕਾਬਲਾ ਕਰਨਾ ਹੋਵੇਤਾਂ ਕੰਜ ਕੁਆਰੀਆਂ ਕੁੜੀਆਂ ਤੇ ਬਾਲੜੀਆਂ ਨੂੰ ਘਰ ਸੱਦ ਆਦਰ ਸਤਿਕਾਰ ਨਾਲ ਉਨ੍ਹਾਂ ਨੂੰ ਭੋਜਨ ਛਕਾ ਕੇ ਹੀ ਸ਼ੁਰੂਆਤ ਕੀਤੀ ਜਾਂਦੀ ਸੀ। ਏਸ ਬਹੁਤ ਹੀ ਮਾਸੂਮ ਤੇ ਪਿਆਰੀ ਰੀਤ ਦੀ ਪਿਛੋਕੜ ਵਿਚ ਵੀ ਔਰਤ-ਜਾਤ ਦਾ ਬੁਲੰਦ ਰੁਤਬਾ ਲੁਕਿਆ ਹੋਇਆ ਏ। ਕਈ ਵੀ ਯੱਗ, ਹਵਨ, ਮਜ਼੍ਹਬੀ ਰਹੁ-ਰੀਤ ਉਹਦੀ ਸ਼ਮੂਲੀਅਤ ਤੋਂ ਬਗੈਰ ਹੋ ਹੀ ਨਹੀਂ ਸੀ ਸਕਦਾ। ਵਿਆਹ ਜਿਹੜਾ ਕਿ ਸਮਾਜਕ ਜ਼ਬਤ ਤੇ ਜ਼ਿੰਮੇਵਾਰੀ ਨਿਭਾਉਣ ਦਾ ਸਭ ਤੋਂ ਉੱਤਮ ਸਾਧਨ ਮੰਨਿਆ ਜਾਂਦਾ ਏ ਤਾਂ ਹੀ ਸੰਭਵ ਸੀ ਜੇਕਰ ਕੰਨਿਆ ਆਪਣੀ ਮਰਜ਼ੀ ਦਾ ਵਰ ਚੁਣੇ, ਕਿੰਨੇ ਹੀ ਮਰਦਾਂ ਵਿਚੋਂ ਉਹ ਕਿਸੇ ਇਕ ਦੀ ਚੋਣ ਕਰਦੀ ਸੀ ਤੇ ਇਥੋਂ ਵੀ ਉਹਦੇ ਰੁਤਬੇ ਦੀ ਅਹਿਮੀਅਤ ਦੀ ਬਾਖ਼ੂਬੀ ਖ਼ਬਰ ਹੋ ਜਾਂਦੀ ਏ।

ਬੇਸ਼ੱਕ ਸਮਾਜਕ ਤਬਦੀਲੀਆਂ ਤੇ ਯੁੱਗ ਪਲਟਿਆਂ ਤੋਂ ਬਾਅਦ ਉਪਰਲੇ ਤੇ ਦਰਮਿਆਨੇ ਤਬਕੇ ਦੀਆਂ ਬੀਬੀਆਂ ਨੂੰ ਪਰਦੇ ਵਿਚ ਰਹਿਣ ਲਈ ਮਜਬੂਰ ਕੀਤਾ ਗਿਆ ਤੇ ਇਤਿਹਾਸ ਅਨੁਸਾਰ ਉਨ੍ਹਾਂ ਦਾ ਰੁਤਬਾ ਘਟਾਉਣ ਦੀਆਂ ਕੁਚਾਲਾਂ ਚੱਲੀਆਂ ਜਾਂਦੀਆਂ ਰਹੀਆਂ, ਪਰ, ਆਮ ਲੋਕਾਈ ਵਿਚ ਇੰਝ ਨਹੀਂ ਹੋਇਆ। ਜਰਾ ਆਪਣੇ ਘਰਾਂ ਵੱਲ ਝਾਤੀ ਮਾਰੋ। ਅੱਜ ਵੀ ਜੇਕਰ ਕਈ ਵਿਆਹ, ਸਮਾਗਮ, ਗ਼ਮੀ-ਸ਼ਾਦੀ ਹੋਵੇ ਤਾਂ ਸਮੁੱਚਾ ਦੇਣ-ਲੈਣ ਰਹੁ-ਰੀਤਾਂ ਤੇ ਰਸਮੋ-ਰਿਵਾਜ ਸਾਡੀਆਂ ਮਾਵਾਂ ਦੇ ਹੱਥਾਂ ਵਿਚ ਹੀ ਹੁੰਦੇ ਹਨ। ਕਿਸੇ ਨੂੰ ਕੀ ਸ਼ਗਨ ਦੇਣਾ ਏ, ਕਿਸੇ ਤੋਂ ਕੀ ਲੈਣਾ ਏ, ਕਿਸੇ ਦੇ ਘਰ ਕੀ ਲੈ ਕੇ ਜਾਣਾ ਏ, ਵਿਆਹ ਦੀ ਤਰਤੀਬ ਤੇ ਦੇਣ-ਲੈਣ ਗਹਿਣੇ-ਗੱਟੇ, ਦਾਜ-ਵਰੀ ਗੱਲ ਕੀ ਸਮੁੱਚੇ ਸਮਾਗਮਾਂ ਵਿਚ ਔਰਤਾਂ ਦੀ ਸਰਦਾਰੀ ਨੂੰ ਸਮਿਆਂ ਦੇ ਬਦਲਾਉ ਨਾਲ ਵੀ ਕੋਈ ਆਂਚ ਨਹੀਂ ਆ ਸਕੀ। ਸਿਰਫ਼ ਪੰਜ ਦਸ ਫੀਸਦੀ ਨਸ਼ੇਬਾਜ, ਗੁੱਸੇਖੋਰ ਜਾਂ ਸੰਨਕੀ ਮਰਦਾਂ ਨੂੰ ਛੱਡ ਬਾਕੀ ਸਾਰੇ ਘਰਾਂ ਦੇ ਬੱਜਟ ਆਮ ਤੌਰ 'ਤੇ ਬੀਬੀਆਂ ਭੈਣਾਂ ਈ ਬਣਾਉਂਦੀਆਂ ਨੇ। ਮਰਦ ਕੰਮ ਜ਼ਰੂਰ ਕਰਦਾ ਏ ਪਰ ਪੈਸਾ ਘਰ ਵਾਲੀ ਤੋਂ ਮੰਗ ਕੇ ਹੀ ਲਿਜਾਂਦਾ ਏ। ਇਹ ਗੱਲ ਵੱਖਰੀ ਏ ਕਿ ਕਈ ਆਪਣੇ ਭੈੜੇ ਕਾਰਨਾਮਿਆਂ ਕਰਕੇ ਸਮੁੱਚੀ ਮਰਦ-ਜ਼ਾਤ ਨੂੰ ਈ ਬਦਨਾਮ ਕਰ ਰਹੇ ਨੇ।

ਕੁਦਰਤ ਨੇ ਔਰਤ ਨੂੰ ਮਰਦ ਨਾਲੋਂ ਜ਼ਿਆਦਾ ਸਹਿਨਸ਼ੀਲ, ਸਿਆਣੀ, ਸੂਝਵਾਨ, ਸ਼ਾਂਤ ਤੇ ਸੰਵੇਦਨਸ਼ੀਲ ਸ਼ਾਇਦ ਏਸੇ ਲਈ ਬਣਾਇਆ ਏ ਤਾਂ ਜੋ ਉਹ ਆਪਣੇ ਏਸ ਰੁਤਬੇ ਨੂੰ ਬਰਕਰਾਰ ਰੱਖ ਸਕੇ। ਉਹਨੂੰ ਸਰੀਰਕ ਦਿੱਖ ਪੱਖੋਂ, ਬਿਮਾਰੀਆਂ ਨਾਲ ਲੜਨ ਦੀ ਸਮਰੱਥਾ ਵੱਲੋਂ, ਜਨਮ ਦੇਣ ਦੇ ਔਖੇ ਕਾਰਜ ਨਿਭਾਉਣ ਲਈ ਖਾਸ ਕਿਸਮ ਦੀ ਕਾਬਲੀਅਤ ਬਖਸ਼ੀ ਗਈ ਏ। ਉਹ ਬੱਚੇ ਦੀ ਹੀ ਨਹੀਂ, ਥੱਕੇ-ਟੁੱਟੇ, ਹੰਭੇ-ਹਾਰੇ, ਨਿਮਾਣੇ-ਨਿਤਾਣੇ ਮਰਦ ਦੀ ਸਰੀਰਕ, ਮਾਨਸਿਕ, ਆਤਮਕ ਤੇ ਅਧਿਆਤਮਕ ਪੱਖੋਂ ਭੁੱਖ ਮਿਟਾਉਂਦੀ ਏ। ਉਹਦੀ ਰਖਵਾਲੀ ਕਰਦੀ ਹੋਈ ਅਗਵਾਈ ਕਰਦੀ ਏ। ਮਾਂ ਦੀ ਗੋਦ ਦੇ ਨਿੱਘ, ਭੈਣ ਦੀ ਲੋਰੀ ਤੇ ਪ੍ਰੀਤਮਾ ਦੇ ਮਿਲਣ ਦੀ ਅਹਿਮੀਅਤ ਦੇ ਤੁੱਲ ਸੰਸਾਰ ਵਿਚ ਅਜੇ ਤੀਕਰ ਕੋਈ ਸੁੱਖ ਨਹੀਂ ਉਪਜ ਸਕਿਆ। ਫੇਰ ਉਹਦਾ ਰੁਤਬਾ ਤਾਂ ਬੁਲੰਦ ਹੋਇਆ ਈਂ ਹੋਇਆ।

ਕੁਝ ਸਾਡੇ ਸਵਾਰਥੀ ਹਿੱਤਾਂ ਕਾਰਨ ਤੇ ਕੁਝ ਵਪਾਰੀਕਰਨ ਤੇ ਖਪਤਕਾਰੀ ਸਭਿਆਚਾਰ ਰੁਚੀਆਂ ਦੀ ਚੜ੍ਹਤ ਦੀ ਵਜ੍ਹਾ ਕਰਕੇ ਪਿਛਲੇ ਕੁਝ ਅਰਸੇ ਤੋਂ ਅਸੀਂ ਆਪਣੀ ਏਸ ਰਹਿਬਰ, ਆਗੂ, ਦੇਵੀ ਤੇ ਰਹਿਨੁਮਾ ਨੂੰ ਬਾਜਾਰੂ ਵਸਤ ਬਣਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ ਤੇ ਹੁਣ ਉਹਨੂੰ ਪੁਚਕਾਰਨ ਦੀਆਂ ਕੋਸ਼ਿਸ਼ਾਂ ਕਰ ਰਹੇ ਆਂ। ਸਾਨੂੰ ਇਸਤਰੀਆਂ ਦੀ, ਮਾਵਾਂ ਭੈਣਾਂ ਦੀ, ਪਤਨੀਆਂ-ਪ੍ਰੇਮਿਕਾਵਾਂ ਦੀ ਹਸਤੀ ਨੂੰ ਸਤਿਕਾਰਯੋਗ ਰੱਖਦੇ ਹੋਏ ਖੁਦ ਜਾਂਚ ਸਿਖਣੀ ਚਾਹੀਦੀ ਏ ਕਿ ਅਸੀਂ ਵਧੀਆ, ਸਹਾਇਕ, ਪੂਰਕ ਤੇ ਸਾਥੀ ਵਾਲਾ ਕਿਰਦਾਰ ਕਿਸ ਤਰ੍ਹਾਂ ਨਿਭਾਉਣਾ ਏ? ਅਸੀਂ ਉਹਦੇ ਰੁਤਬੇ ਨੂੰ ਕਦੀ ਪਹੁੰਚ ਨਹੀਂ ਸਕਦੇ ਕਿਉਂਕਿ ਇਹ ਇਤਿਹਾਸਕ, ਮਿਥਹਾਸਕ, ਸਮਾਜਕ ਤੇ ਸਰੀਰਕ ਪੱਖੋਂ ਹਮੇਸ਼ਾ ਉੱਚਾ ਰਿਹਾ ਏ ਤੇ ਉੱਚਾ ਈ ਰਹਿਣਾ ਚਾਹੀਦਾ ਏ। ਇੰਝ ਕਰਨ ਨਾਲ ਅਸੀਂ ਸਮਾਜ, ਭਾਈਚਾਰੇ ਤੇ ਸਮੁੱਚੇ ਜੀਵਨ ਵਿਚੋਂ ਈ ਲੁੱਟ-ਖਸੁੱਟ, ਖੋਹ-ਖਿੰਝ, ਭੋਗਵਾਦ, ਵਪਾਰੀਕਰਨ ਮੁਕਾ ਕੇ ਸਹੀ ਅਰਥਾਂ ਵਿਚ ਸਵਰਗ ਏਸ ਧਰਤੀ ਤੇ ਉਸਾਰਨ ਵਿਚ ਕਾਮਯਾਬ ਹੋ ਸਕਾਂਗੇ।

*ਮਾਲਵਾ ਹਸਪਤਾਲ ਲਾਂਬੜਾ, ਜਲੰਧਰ*

## ਦੋ ਗ਼ਜ਼ਲਾਂ

—ਮਹਿਮਾ ਸਿੰਘ ਤੂਰ

੧

ਆਸ਼ਿਕ ਚੋਰ ਬੜੇ ਨੇ ਮੇਰੀ ਮਾਂ-ਭੂਮੀ ਦੇ ਲੋਕ।
ਬਦਲੇ-ਖੋਰ ਬੜੇ ਨੇ ਮੇਰੀ ਮਾਂ-ਭੂਮੀ ਦੇ ਲੋਕ।

ਬੀਰ ਬੜੇ ਨੇ ਭਾਵੇਂ ਪਰ ਇਹ ਜਜ਼ਬਾਤੀ ਨੇ ਬਹੁਤ,
ਇੰਜ ਕਮਜ਼ੋਰ ਬੜੇ ਨੇ ਮੇਰੀ ਮਾਂ-ਭੂਮੀ ਦੇ ਲੋਕ।

ਫੂਕ ਮਿਲੇ ਤਾਂ ਕਰ ਲੈਂਦੇ ਨੇ ਆਪਣਾ ਝੁੱਗਾ ਚੌੜ,
ਸ਼ੇਖੀਖੋਰ ਬੜੇ ਨੇ ਮੇਰੀ ਮਾਂ-ਭੂਮੀ ਦੇ ਲੋਕ।

ਕਰੜੀ ਰਹਿਤਲ ਵਾਲੇ ਨੇ ਇਹ ਸਿਰੜੀ ਵੀ ਨੇ ਬਹੁਤ,
ਯੋਧੇ-ਘੋਰ ਬੜੇ ਨੇ ਮੇਰੀ ਮਾਂ ਭੂਮੀ ਦੇ ਲੋਕ।

ਹਰ ਖੇਤਰ ਵਿਚ ਆਪਣੀ ਵੱਖਰੀ ਪਾ ਦਿੰਦੇ ਨੇ ਪੈੜ,
ਸਿਦਕੀ ਤੋਰ ਬੜੇ ਨੇ ਮੇਰੀ ਮਾਂ-ਭੂਮੀ ਦੇ ਲੋਕ।

ਦੁੱਲਾ ਭੱਟੀ, ਮਿਰਜਾ, ਰਾਂਝਾ, ਨਾਂ ਕਿੰਨੇ ਗਿਣ ਹੋਣ,
ਐਸਾ ਹੋਰ ਬੜੇ ਨੇ ਮੇਰੀ ਮਾਂ-ਭੂਮੀ ਦੇ ਲੋਕ।

ਸੰਤ ਸਿਪਾਹੀ ਵੀ ਇਹ ਬਣਦੇ ਤੇ ਡਾਢੇ ਦਿਲਦਾਰ,
ਸੀਨਾ ਜ਼ੋਰ ਬੜੇ ਨੇ ਮੇਰੀ ਮਾਂ-ਭੂਮੀ ਦੇ ਲੋਕ।

੨

ਜੀਵਨ ਹੈ ਭਰਪੂਰ ਕਿ ਹੋਇਆ ਅੰਮ੍ਰਿਤ-ਵੇਲਾ।
ਪੈਂਦੀ ਹੈ ਰਸਭੂਰ ਕਿ ਹੋਇਆ ਅੰਮ੍ਰਿਤ-ਵੇਲਾ।

ਜਿੰਦ ਭਈ ਬਉਰਾਨੀ ਅੰਮ੍ਰਿਤ-ਬਾਣੀ ਵਰਗੀ,
ਝਰ ਝਰ ਝਰਦਾ ਨੂਰ ਕਿ ਹੋਇਆ ਅੰਮ੍ਰਿਤ-ਵੇਲਾ।

ਫੁੱਲ ਵਰਗਾ ਜੁੱਸਾ ਹੋਇਆ ਰੂਹ ਤਿੱਤਲੀ ਵਰਗੀ,
ਨੈਣਾਂ ਵਿੱਚ ਸਰੂਰ ਕਿ ਹੋਇਆ ਅੰਮ੍ਰਿਤ-ਵੇਲਾ।

ਸੂਰਜ ਰਾਣਾ ਚੜ੍ਹਿਆ ਸਾਰੀ ਸ੍ਰਿਸ਼ਟੀ ਲਿਸ਼ਕੀ,
ਕਾਲਖ਼ ਹੋਈ ਦੂਰ ਕਿ ਹੋਇਆ ਅੰਮ੍ਰਿਤ-ਵੇਲਾ।

ਉਂਜ ਹਰ ਵੇਲਾ ਅੰਮ੍ਰਿਤ-ਵੇਲਾ ਹੋ ਸਕਦਾ ਹੈ,
ਜੋ ਵੇਲਾ ਮਨਜ਼ੂਰ ਕਿ ਹੋਇਆ ਅੰਮ੍ਰਿਤ-ਵੇਲਾ।

ਦਿਲ ਹੁੰਦਾ ਹਰ ਵੇਲੇ ਹੀ ਦਿਲਬਰ ਦੀ ਦੌਲਤ,
ਦਿਲਬਰ ਹੈ ਮਗਰੂਰ ਕਿ ਹੋਇਆ ਅੰਮ੍ਰਿਤ-ਵੇਲਾ।

ਬੋਧੀ ਰੁੱਖ ਵਰਗਾ ਜਾਪੇ ਸਰਘੀ ਦਾ ਤਾਰਾ,
ਲਿਸ਼ਕਾ ਮਾਰੇ 'ਤੂਰ' ਕਿ ਹੋਇਆ ਅੰਮ੍ਰਿਤ-ਵੇਲਾ।

## ਗ਼ਜ਼ਲ

—ਦਰਸ਼ਨ ਗਿੱਲ

ਕਿਹੜੇ ਰੰਗ ਲਿਆਵੇਗੀ ਇਹ ਨਵੀਂ ਸਦੀ
ਕਿਥੇ ਤੱਕ ਪੁਚਾਵੇਗੀ ਇਹ ਨਵੀਂ ਸਦੀ

ਦੋ ਪਾੜਾਂ ਵਿਚ ਵੰਡੀ ਸਾਰੀ ਧਰਤੀ ਦਾ
ਕਿਦਾਂ ਫ਼ਰਕ ਮਿਟਾਵੇਗੀ ਇਹ ਨਵੀਂ ਸਦੀ

ਜਸ਼ਨ ਮਨਾਓ, ਮੌਜ ਉਡਾਓ, ਕਹਿੰਦੇ ਨੇ
ਸੁਪਨੇ ਕੀ ਦਿਖਾਵੇਗੀ ਇਹ ਨਵੀਂ ਸਦੀ

ਸਭ ਦੁਨੀਆਂ ਦੀ ਦੌਲਤ, ਕਬਜ਼ਾ ਇਕੋ ਦਾ
ਕੌਤਕ ਕੀ ਵਰਤਾਵੇਗੀ ਇਹ ਨਵੀਂ ਸਦੀ

ਪੌਣਾਂ ਦੇ ਵੀ ਸੰਗਲ ਜਿਨ੍ਹਾਂ ਪਾ ਦਿੱਤੇ
ਆਪਾ ਕਿਵੇਂ ਬਚਾਵੇਗੀ ਇਹ ਨਵੀਂ ਸਦੀ

ਇਕ ਗਲੋਬਲ ਪਿੰਡ ਦਾ ਨਾਅਰਾ ਦਿੰਦੇ ਹੋ
ਲੋਕਾਂ ਨੂੰ ਕਿੰਝ ਇਕ ਕਰਾਵੇਗੀ ਇਹ ਨਵੀਂ ਸਦੀ

ਸਾਂਝ, ਭਰੱਪਣ, ਆਸ, ਉਮੰਗਾ ਮੁੱਕ ਚੱਲੀਆਂ
ਕੀ ਵਾਪਸ ਲੈ ਆਵੇਗੀ ਇਹ ਨਵੀਂ ਸਦੀ

ਘਰ ਘਰ ਦੇ ਵਿਚ ਨਵੇਂ 'ਕਬੂਤਰ' ਉੱਡਣਗੇ
ਬੱਸ ਗੁਟਕੂੰ ਗੁਟਕੂੰ ਗਾਵੇਗੀ ਇਹ ਨਵੀਂ ਸਦੀ।

## ਕਵਿਤਾ

—ਅਜੈਬ ਸਿੰਘ

ਸਜਣ ਮੇਰਾ ਬੜਾ ਰੰਗੀਲਾ
ਮੈਂ ਡਾਢੇ ਨਾਲ ਫੱਸੀਆਂ

ਕੀ ਦੱਸਾਂ ਤੇ ਕੀ ਕੀ ਦੱਸਾਂ
ਕੀ ਕਰਸਨ ਮੇਰੀਆਂ ਦੱਸੀਆਂ

ਸਜਣ ਨੇ ਕੱਲ ਮੌਜ 'ਚ ਆ ਕੇ
ਮੂੰਗਲ ਵਾਂਗੂੰ ਛੱਟੀਆਂ

ਕੌੜੇ ਬੋਲ ਹੀ ਬੋਲੇ ਸਾਜਨ
ਸੁਣ ਸੁਣ ਕੇ ਮੈਂ ਹੱਸੀਆਂ

ਬੂਹਿਉਂ ਫੜ ਫੜ ਧੱਕੇ ਦੇਵੇ
ਮੈਂ ਭੀ ਢੀਠਾਂ ਵਾਂਗੂੰ ਡੱਟੀਆਂ

ਦਰ ਤੇਰਾ ਮੈਂ ਕਦੇ ਨਾ ਛੱਡਸਾਂ
ਭਾਵੇਂ ਪੋਟਾ ਪੋਟਾ ਕੱਟੀਆਂ

ਜਿਹੜੀਆਂ ਸ਼ੋਹੇ ਦੇ ਸਾਹਵੇਂ ਨਿਵੀਆਂ
ਸੋ ਕੰਤੇ ਸੰਗ ਵੱਸੀਆਂ

ਸ਼ਹਿਤ ਨਾਲੋਂ ਉਹਨਾਂ ਮਿੱਠਾ ਜੀਵਨ
ਅੰਬਾਂ ਨਾਲੋਂ ਰੱਸੀਆਂ

—ਅਸੀਸ, ਦੀ ਮਾਲ ਕਪੂਰਥਲਾ

# ਦੋ ਗੀਤ

—ਸੁਰਜੀਤ ਸਿੰਘ ਅਮਰ

### ੧

ਦੇਸ਼ ਵਾਸੀਆ ਨੂੰ ਹੈ ਉਜਾੜਿਆ ਸ਼ਰਾਬ ਨੇ
ਦੁੱਖਾਂ ਵਾਲੀ ਅੱਗ ਵਿੱਚ ਸਾੜਿਆ ਸ਼ਰਾਬ ਨੇ

ਪੀ ਕੇ ਇਹ ਸ਼ਰਾਬ ਜਿਹੜੇ ਮਾਣਦੇ ਅਜ਼ਾਦੀਆਂ
ਉਹਨਾਂ ਦਿਆਂ ਘਰਾਂ ਦੀਆਂ ਹੋਣ ਬਰਬਾਦੀਆਂ
ਵੀਰਾਂ ਤਾਂਈਂ ਆਪੋ ਵਿੱਚ ਪਾੜਿਆ ਸ਼ਰਾਬ ਨੇ
ਦੇਸ਼ ਵਾਸੀਆਂ ..................................

ਮੁੱਢ ਇਹ ਲੜਾਈ ਦਾ ਤੇ ਜੜ ਹੈ ਕਲੇਸ਼ ਦੀ
ਹਾਲਤ ਖਰਾਬ ਕੀਤੀ ਇਹਨੇ ਸਾਰੇ ਦੇਸ਼ ਦੀ
ਕਈਆਂ ਨੂੰ ਹੈ ਜੇਲ੍ਹਾਂ ਵਿੱਚ ਤਾੜਿਆ ਸ਼ਰਾਬ ਨੇ
ਦੇਸ਼ ਵਾਸੀਆਂ ..................................

ਉਲਟੇ ਹੀ ਕੰਮ ਸਦਾ ਕੀਤੇ ਨੇ ਸ਼ਰਾਬੀਆ ਨੇ
ਤਾਂਹੀਓਂ ਤੇ ਸਮਾਜ ਵਿੱਚ ਆਈਆਂ ਨੇ ਖਰਾਬੀਆਂ
ਹੁਲੀਆਂ ਹੀ ਏਸ ਦਾ ਵਿਗਾੜਿਆ ਸ਼ਰਾਬ ਨੇ
ਦੇਸ਼ ਵਾਸੀਆਂ ..................................

ਮੰਨੋ ਹੁਣ 'ਅਮਰ' ਦਾ ਇਹ ਕਹਿਣਾ ਮੇਰੇ ਸਾਥੀਓ
ਬਚ ਕੇ ਸ਼ਰਾਬ ਕੋਲੋਂ ਰਹਿਣਾ ਮੇਰੇ ਸਾਥੀਓ
ਹਰ ਥਾਂ ਤੇ ਸਾਨੂੰ ਹੈ ਪਛਾੜਿਆ ਸ਼ਰਾਬ ਨੇ
ਦੇਸ਼ ਵਾਸੀਆਂ ..................................

### ੨

ਮੇਰਾ ਹਾਲ ਵੇਖ ਆ ਕੇ ਇਕ ਵਾਰ ਬਾਬਲਾ
ਰੋ ਰੋ ਕਹਿੰਦੀ ਤੇਰੀ ਬੱਚੀ ਦੁਖਿਆਰ ਬਾਬਲਾ

ਡਾਢੀ ਰੀਝ ਨਾਲ ਮੈਨੂੰ ਵੱਡੇ ਘਰ 'ਚ ਵਿਆਹਿਆ
ਸਾਰੀ ਪੂੰਜੀ ਲਾ ਕੇ ਆਪਣੀ ਤੂੰ ਭਾਰ ਸਿਰੋਂ ਲਾਹਿਆ
ਫੇਰ ਪੁੱਛੀ ਨਾ ਤੂੰ ਆ ਕੇ ਮੇਰੀ ਸਾਰ ਬਾਬਲਾ
ਮੇਰਾ ਹਾਲ ..................................

ਮੇਰੀ ਸੱਸ ਮੇਰੇ ਨਾਲ ਏਸ ਗਲੋਂ ਏ ਨਰਾਜ
ਕਹਿੰਦੀ ਪੇਕਿਆਂ ਦੇ ਘਰੋਂ ਤੂੰ ਲਿਆਈ ਘੱਟ ਦਾਜ
ਗਲ ਗਲ ਤੇ ਉਹ ਪਾਵੇ ਫਿਟਕਾਰ ਬਾਬਲਾ
ਮੇਰਾ ਹਾਲ ..................................

ਪਤੀ ਆਪਣੇ ਨੂੰ ਪੂਜਾਂ ਭਗਵਾਨ ਕਰਕੇ
ਉਹਨੂੰ ਖੁਸ਼ੀ ਹੁੰਦੀ ਮੇਰਾ ਅਪਮਾਨ ਕਰਕੇ
ਨਿੱਤ ਪੈਂਦੀ ਮੈਨੂੰ ਉਹਦੇ ਕੋਲੋਂ ਮਾਰ ਬਾਬਲਾ
ਮੇਰਾ ਹਾਲ ..................................

ਸਹੁਰਾ ਘਰ ਵਿਚ ਨਿੱਤ ਪਾਈ ਰਖਦੈ ਕਲੇਸ਼
ਏਸ ਗਲ ਦਾ ਡਰ ਲੱਗਾ ਰਹਿੰਦਾ ਏ ਹਮੇਸ਼ਾ
ਕਿਤੇ ਜਾਨੋਂ ਹੀ ਨਾ ਦੇਣ ਮੈਨੂੰ ਮਾਰ ਬਾਬਲਾ
ਮੇਰਾ ਹਾਲ ....................

ਬੜੀ ਹੋਈ ਮਜ਼ਬੂਰ ਕੋਈ ਚਲਦਾ ਨਹੀਂ ਚਾਰਾ
ਤੇਰੇ ਬਾਝੋਂ ਨਹੀਂ ਹੁਣ ਮੇਰਾ ਹੋਰ ਕੋਈ ਸਹਾਰਾ
ਤੂੰ ਵੀ ਦਿੱਤਾ ਮੈਨੂੰ ਦਿਲ 'ਚੋਂ ਵਿਸਾਰ ਬਾਬਲਾ
ਮੇਰਾ ਹਾਲ ..................................

—੧੩੦ ਸਰਾਭਾ ਨਗਰ, ਹੁਸ਼ਿਆਰਪੁਰ ਰੋਡ, ਜਲੰਧਰ

ਇਕ ਅਧਿਆਪਕ ਸਹੀ ਅਰਥਾਂ ਵਿੱਚ ਕਦੀ ਵੀ ਨਹੀਂ ਪੜ੍ਹਾ ਸਕਦਾ। ਜੇਕਰ ਉਹ ਆਪ ਸਿੱਖਣਾ ਜਾਰੀ ਨਹੀਂ ਰੱਖਦਾ। ਇਕ ਦੀਪਕ ਦੂਜੇ ਨੂੰ ਕਦੇ ਵੀ ਨਹੀਂ ਜਗਾ ਸਕਦਾ, ਜੇਕਰ ਆਪਣੀ ਲਾਟ ਨੂੰ ਬਲਦਿਆਂ ਨਹੀਂ ਰੱਖਦਾ।

—ਟੈਗੋਰ

# ਦੋ ਗ਼ਜ਼ਲਾਂ

—ਡਾ. ਅਜੀਤ ਸਿੰਘ

੧

ਬੇਮੌਸਮੀ ਗੜੇ-ਮਾਰ ਕਰ ਗਈ ਤਬਾਹ।
ਸੋਨ-ਵੰਨੀ ਫ਼ਸਲ ਸਭ ਹੋ ਗਈ ਫ਼ਨਾਹ।
ਰਿਸ਼ਤਿਆਂ ਦਾ ਨਿੱਘ, ਮਨਫ਼ੀ ਜ਼ੀਰੋ ਹੋ ਗਿਆ.
ਮਿੱਤਰਾਂ ਨੇ ਛੱਡਤਾ ਮੇਰੇ ਘਰ ਦਾ ਰਾਹ।
ਲੋੜ ਵੇਲੇ ਜੇ ਕਿਸੇ ਨੂੰ ਮਾਰੀ ਮੈਂ ਹਾਕ,
ਮੈਂ ਕਮੀਨਾ-ਬੇਸ਼ਰਮ ਝੱਟ ਬਣ ਗਿਆ।
ਕੁਝ ਤਾਂ ਕਹਿੰਦੇ ਸੀ ਮਰਾਂਗੇ ਨਾਲ ਤੇਰੇ,
ਹੁਣ ਨੀਂ ਲਗਦਾ ਉਹਨਾਂ ਦਾ ਕਿਧਰੇ ਪਤਾ।
ਦੁਸ਼ਮਣਾਂ ਦੀ ਦੁਸ਼ਮਣੀ ਤਾਂ ਝੱਲ ਲਈ,
ਮਾਰ ਗਈ ਮੇਰਿਆਂ ਦੀ ਬਦਲੀ ਨਿਗਾਹ।
ਸੂਰਜ ਦਾ ਨਿੱਘ, ਚੰਦ ਦੀ ਸੀਤਲ ਚਾਂਦਨੀ,
ਰੱਬ ਜਾਣੇ ਹੋ ਗਈਆਂ ਕਿੱਧਰ ਦਫ਼ਾ ?
ਦੂਰੋਂ ਇੱਕ ਦਿਲਦਾਰ ਦੀ ਆਈ ਅਵਾਜ਼,
ਧੁੱਪ-ਛਾਂ ਦਾ ਸਿਲਸਿਲਾ ਤਾਂ ਚਲਦਾ ਰਿਹਾ।
ਸਾਹਸ, ਸਿਦਕ, ਸੱਚ ਦੀ ਤੂੰ ਲੈ ਕੇ ਓਟ,
ਔਖਾ-ਭਾਰਾ ਏਸੇ ਰਾਹ ਟੁਰਦਾ ਤੂੰ ਜਾਹ।
ਦੁੱਖ ਵੀ ਹੈ ਗ਼ਮ ਵੀ ਹੈ ਮਾਯੂਸੀ ਹੈ ਕਿਉਂ,
ਮਾਯੂਸ ਹੋਕੇ ਦੱਸ ਕਿਸੇ ਕੀ ਖੱਟਿਆ ?
ਤੂੰ ਆਪਣਾ ਹੀ ਰੋਣਾ ਲੈ ਕੇ ਬਹਿ ਗਿਐਂ,
ਦੂਜਿਆਂ ਦੇ ਦੁੱਖ ਦੀ ਪਾਈ ਹੈ ਥਾਹ ?
ਉੱਚੇ-ਨੀਵੇਂ ਰਾਹਾਂ ਤੋਂ ਡਰਦਾ ਏ ਕਿਉਂ ?
ਇਹ ਵੀ ਕੋਈ ਗੱਲ, ਯਾਰਾ ਮੇਰਿਆ।
ਫੁੱਲਾਂ ਨਾਲ ਕੰਡੇ ਵੀ ਹੁੰਦੇ ਹਜ਼ੂਰ,
ਕੰਡਿਆਂ ਬਿਨ ਫੁੱਲਾਂ ਦੀ ਕਾਹਦੀ ਅਦਾ।
ਉਸ ਸੂਰਮੇ, ਯੋਧੇ, ਬਲੀ ਨੂੰ ਯਾਦ ਰੱਖ,
ਦੂਜਿਆਂ ਲਈ ਦਿੱਤਾ ਸੀ ਜਿਸ ਸਭ ਗੁਆ।
ਸੀਸ ਵਾਰਨ ਦੀ ਵਿਰਾਸਤ ਲੈ ਕੇ ਵੀ,
ਬੁਜ਼ਦਿਲਾਂ ਵਾਂਗੂ ਨਾ ਇੰਜ ਡਗ-ਮਗਾ।

੨

ਓਹੀ ਮਾਨੁਖ ਜਾਣੇ ਜਿਹੜਾ ਜਰਦਾ ਹੈ।
ਚਾਰ ਸਾਹਾਂ ਲਈ ਦੁੱਖ-ਤਸੀਹੇ ਭਰਦਾ ਹੈ।
ਉਂ ਤਾਂ ਉੱਠਦਾ-ਬਹਿੰਦਾ ਖਾਂਦਾ ਪੀਂਦਾ ਏ,
ਪਰ ਇਹ ਮਾਨੁੱਖ, ਨਾ ਜਿਉਂਦਾ, ਨਾ ਮਰਦਾ ਹੈ।
ਏਹੋ ਭੁੱਖਾ-ਨੰਗਾ ਵੋਟਰ ਦੇਸ਼ ਦਾ ਹੈ,
ਏਸੇ ਉੱਤੇ ਲੋਕ-ਰਾਜ ਤਾਂ ਪਲਦਾ ਹੈ।
ਇਸ਼ਕ-ਮਸ਼ੂਕੀ, ਜ਼ੁਲਫ-ਜਾਮ ਨੂੰ ਜਾਣੇ ਕੀ,
ਜਿਹੜਾ ਟੁੱਕ ਦੀ ਬੁਰਕੀ ਲਈ ਤਰਸਦਾ ਹੈ।
ਇਹ ਖ਼ਾਲਿਕ ਇਹ ਪਾਲਕ ਕੇਹਾ ਨਾਜ਼ਮ ਏ,
ਖਾਲੀ ਰਹਿੰਦੇ ਖਾਲੀ, ਭਰਿਆਂ ਭਰਦਾ ਹੈ।
ਸਬਕ ਸਿਖਾਉਣਾ ਪੈਂਦਾ "ਬਿਗੜੇ-ਤਿਗੜੇ" ਨੂੰ,
ਮੁੱਛ-ਮਰੋੜਾ ਦੇ ਕੇ ਜਿਹੜਾ ਚਲਦਾ ਹੈ।
ਗਾਮੇ-ਗੇਥੇ ਆਸ ਲਗਾਈ ਬੈਠੇ ਨੇ,
ਦੇਖੋ ਉਂਠ ਦਾ ਬੁੱਲ੍ਹ ਕਦੋਂ ਕੁ ਡਿਗਦਾ ਹੈ।
ਲੁੱਟਣਾ-ਕੁਹਣਾ ਮਾਰ-ਸਾੜ ਕੇ ਖੁਸ਼ ਹੋਣਾ,
ਬੰਦੇ ਨਾਲ ਬੰਦਾ ਕਿਵੇਂ ਵਰਤਦਾ ਹੈ।
ਨਿੰਹੁ ਸਾਗਰ ਦੇ ਚਾਲੇ ਬੜੇ ਨਿਰਾਲੇ ਨੇ,
ਜਿਹੜਾ ਇਸ ਵਿੱਚ ਡੁਬਦਾ, ਓਹੀ ਤਰਦਾ ਹੈ।

*—੧੫੧੦, ਆਊਟਰਮ ਲਾਈਨ, ਦਿੱਲੀ -੯*

ਇਸਤਰੀ ਭਾਵੇਂ ਕਿਤਨੀ ਵੀ ਪਤੀ-ਪਰਾਇਣ ਤੇ ਪਤੀ-ਬਰਤਾ ਹੋਵੇ, ਉਸ ਨੂੰ ਕਦੀ ਭੁਲਣਾ ਨਹੀਂ ਚਾਹੀਦਾ ਕਿ ਉਸ ਦੀ ਵਿਅਕਤੀਗਤ ਹੈਸੀਅਤ ਹੁੰਦੀ ਹੈ, ਜਿਸ ਦੀ ਮਦਦ ਨਾਲ ਉਹ ਇਕੱਲੀ ਹੀ ਕਿਸੇ ਵੱਡੀ ਤੋਂ ਵੱਡੀ ਮੁਸੀਬਤ ਦਾ ਟਾਕਰਾ ਕਰ ਸਕਦੀ ਹੈ। *—ਨਾਨਕ ਸਿੰਘ (ਨਾਸੂਰ)*

# ਦੋ ਗ਼ਜ਼ਲਾਂ

—ਡੀ.ਆਰ.ਧਵਨ

## ੧

ਕੋਈ ਤੇਰੇ ਤੋਂ ਵਧਕੇ ਦੂਸਰਾ ਲਗਦਾ ਨਹੀਂ ਹੈ।
ਅਸਾਂ ਨੂੰ ਚੰਦ ਵੀ ਤੇਰੇ ਜਿਹਾ ਲਗਦਾ ਨਹੀਂ ਹੈ।

ਬੁਰਾ ਤਾਂ ਹੈ ਮਗਰ ਫਿਰ ਵੀ ਬੁਰਾ ਲਗਦਾ ਨਹੀਂ ਹੈ
ਜ਼ਮਾਨਾ ਬਾਵਫ਼ਾ ਹੈ, ਬੇਵਫ਼ਾ ਲਗਦਾ ਨਹੀਂ ਹੈ।

ਖ਼ੁਦਾ ਨੀਲਾਮ ਕਰ ਛੱਡਿਆ ਹੈ ਸ਼ੈਤਾਨਾਂ ਨੇ ਵੇਖ
ਅਜਬ ਇਹ ਹਾਦਿਸਾ ਹੈ, ਹਾਦਿਸਾ ਲਗਦਾ ਨਹੀਂ ਹੈ।

ਸਰੇ ਬਾਜ਼ਾਰ ਵਿਕਦੀ ਜਾ ਰਹੀ ਹੈ ਆਦਮੀਅਤ
ਮਗਰ ਇਹ ਆਦਮੀ ਇਉਂ ਗਿਰ ਗਿਆ ਲਗਦਾ ਨਹੀਂ।

ਮਿਲੇ ਨਾ ਦਿਲ ਅਗਰ ਕੰਧਾਂ ਇਕੱਠੀਆਂ ਘਰ ਦੀਆਂ ਨੇ।
ਕੋਈ ਇਸ ਘਰ 'ਚ ਰਹਿੰਦਾ ਬੋਲਦਾ ਲਗਦਾ ਨਹੀਂ ਹੈ।

ਵਿਕੇ ਮਜ਼ਹਬ ਦੀਆਂ ਹੱਟੀਆਂ ਤੇ ਉਹ ਕਾਹਦਾ ਖ਼ੁਦਾ ਏ
ਇਹ ਪੱਥਰ ਦਾ ਖ਼ੁਦਾ ਮੇਰਾ ਖ਼ੁਦਾ ਲਗਦਾ ਨਹੀਂ ਹੈ।

ਤਰਸਦੀ ਹੈ, ਅਜੇ ਤਰਸੇਗੀ ਇਹ ਦੂਨੀਆਂ ਵਫ਼ਾ ਨੂੰ
ਅਜੇ ਜੋ ਹੋ ਰਿਹਾ ਹੈ, ਹੋ ਰਿਹਾ ਲਗਦਾ ਨਹੀਂ ਹੈ।

## ੨

ਕੋਈ ਸਮਝੇ ਅਗਰ, ਸਮਝੇ ਤਾਂ ਕੀ ਸਮਝੇ।
ਖਰੀ ਸਮਝੇ ਕਿ ਦੁਨੀਆ ਨੂੰ ਬੁਰੀ ਸਮਝੇ।

ਦਵੇ ਝਾਂਸੇ ਇਹ ਦੁਨੀਆ ਸਬਜ਼ਬਾਗਾਂ ਦੇ,
ਨਾ ਇਸ ਦੀ ਜਾਲਸਾਜ਼ੀ ਨੂੰ ਕੋਰੀ ਸਮਝੇ।

ਦਵੇ ਤਖਤਾ, ਕਿਸੇ ਨੂੰ ਤਖਤ ਦੇਂਦੀ ਏ,
ਪਵੇ ਜਿਸ ਨਾਲ ਵਾਹ ਜਿਸਦਾ ਉਹੀ ਸਮਝੇ।

ਹੈ ਸਚ ਇਹ ਵੀ ਕਿ ਇਹ ਦੁਨੀਆ ਹੈ ਬਹੁਰੰਗੀ,
ਇਹ ਜਿਸ ਰੰਗ ਵਿਚ ਮਿਲੀ ਜਿਸਨੂੰ ਉਹੀ ਸਮਝੇ।

ਤਮਾਸ਼ਾ ਆਦਮੀ, ਦੁਨੀਆਂ ਤਮਾਸ਼ਾਈ,
ਜੁ ਸਮਝੇ ਇਸ ਨੂੰ ਮੁਸ਼ਕਿਲ ਨਾਲ ਹੀ ਸਮਝੇ।

ਧਰੇ ਸਿਰ ਤਾਜ ਜਾਂ ਸਿਰ ਖਾਕ ਪਾ ਦੇਵੇ,
ਇਹ ਸਮਝੇ ਦਰਦ ਨਾ ਹੀ ਬੇਵਸੀ ਸਮਝੇ।

ਝੁਕਾਉ ਤਾਂ ਝੁਕੇ, ਝੁਕ ਜਾਓ ਤਾਂ ਰਗੜੇ
ਕਰੋ ਫਰਿਆਦ ਤਾਂ ਬੇਚਾਰਗੀ ਸਮਝੇ

ਅਸਾਂ ਦੀ ਮੈਅਕਸ਼ੀ ਵੀ ਹੈ ਇਬਾਦਤ ਹੀ
ਇਹ ਦੁਨੀਆਂ ਬੰਦਗੀ ਨੂੰ ਮੈਅਕਸੀ ਸਮਝੇ

ਕਦੀ ਝਰਨਾ, ਕਦੀ ਦਰਿਆ, ਧਵਨ ਦੁਨੀਆਂ
ਸਿਆਣੇ ਇਸ ਨੂੰ ਦੋ ਧਾਰੀ ਛੁਰੀ ਸਮਝੇ।

*ਪਿੰਡ ਸਰਮਸਤਪੁਰ*
*ਡਾਕ. ਬੱਲ ਜਲੰਧਰ*

---

# ਸੁਣਦਾ ਕੌਣ ਪੰਜਾਬ ਦੀ ਹੂਕ ਤੱਤੀ

—ਨਿਰੰਜਨ ਸਿੰਘ ਨੂਰ

ਸੁਣਦਾ ਕੌਣ ਪੰਜਾਬ ਦੀ ਹੂਕ ਤੱਤੀ
ਕਬਰਾਂ ਪਾਉਂਦੀਆ ਬਾਤਾਂ ਸੁਆਸ ਦੀਆਂ।
ਤੇਰੇ ਸਬਰ ਦੇ ਸਾਗਰਾਂ ਸੁੱਕ ਜਾਣੈ
ਅੱਖਾਂ ਵੇਖ ਕੇ ਮੇਰੀ ਪਿਆਸ ਦੀਆਂ।

ਤੱਤੀ 'ਵਾ ਨਾ ਲੱਗੇ ਓਜ਼ੋਨ-ਪੁਰ ਨੂੰ
ਮੇਰੀ ਕਲਮ ਡਰਦੀ ਗੁੰਗੇ ਵੈਣ ਪਾਵੇ,
ਇਹਦੀ ਪੀੜ ਦਾ ਅੰਤ ਨਈਂ ਹਾੜ ਹੋਣਾ
ਹੱਦਾਂ ਹੁੰਦੀਆਂ ਅੰਤ ਕਿਆਸ ਦੀਆਂ।

ਸਰਸਵਤੀ ਭੁੱਜੀ ਰੇਗਿਸਤਾਨ ਅੰਦਰ
ਪਾਣੀ ਮੰਗਦੀ ਸ਼ਰਮ ਵਿਚ ਡੁੱਬ ਮੋਈ,
ਜਿਹਲਮ, ਰਾਵੀ, ਝਨਾਂ ਦੇ ਹਿਜਰ ਅੰਦਰ
ਅੱਖਾਂ ਗਿੱਲੀਆਂ ਸਤਲੁਜ, ਬਿਆਸ ਦੀਆਂ।

ਸੂਤੇ ਸਾਹ ਪੰਜਾਬ ਦੇ ਦਹਿਸ਼ਤਾਂ ਨੇ
ਅੱਜ ਦਾ ਚਾਅ ਮੋਇਆ, ਕਲ੍ਹ ਦੀ ਆਸ ਮੋਈ,
ਪੁਲਿਸ ਰਾਜ ਦੀ ਜਦੋਂ ਤਸਵੀਰ ਵੇਖੇ
ਅੱਖਾਂ ਅੱਡੀਆਂ ਰਹਿਣ ਇਤਿਹਾਸ ਦੀਆਂ।

ਨੂਹ-ਨਦੀ, ਤੂਫਾਨ, ਭੂਚਾਲ ਆਏ
ਨੀਤੀ, ਭਾਸ਼ਾ, ਜਨੂੰਨ ਦੀ ਛੁਰੀ ਲੈ ਕੇ,
ਚੋਂਦਾ ਰਿਹਾ ਪੰਜਾਬ ਦਾ ਖ਼ੂਨ ਤਿਪ-ਤਿਪ
ਏਥੇ ਵਰਤੀਆਂ ਨਿੱਤ ਤ੍ਰਾਸਦੀਆਂ।

ਪੰਜੀਂ ਦੀਪੀਂ ਪੰਜਾਬ ਦਾ ਨੂਰ ਮਹਿਕੇ
ਅਸੀਂ ਵਿਰਸੇ ਦੀ ਧੂਫ਼ ਜਗਾਈ ਰੱਖੀ,
ਜੀਹਨਾਂ ਦਿਲਾਂ ਦੀ ਨਈਂ ਦਹਿਲੀਜ਼ ਟੱਪੀ
ਉਹ ਕੀ ਜਾਣਦੇ ਪੀੜਾਂ ਪਰਵਾਸ ਦੀਆਂ।

# ਵਰਿਆਮ ਸਿਲਵਰ ਜੁਬਲੀ ਉਤਸਵ ਅਖਬਾਰਾਂ ਦੇ ਝਰੋਖੇ 'ਚ

*ਵਰਿਆਮ ਸਿਲਵਰ ਜੁਬਲੀ ਉਤਸਵ ੨੯ ਅਪ੍ਰੈਲ ੨੦੦੧ ਦੇ ਸੰਬੰਧ ਵਿੱਚ ਬਹੁਤ ਸਾਰੀਆਂ ਅਖਬਾਰਾਂ ਵਿੱਚ ਲੇਖ/ਖਬਰਾਂ ਛਪੀਆਂ ਹਨ। ਇਥੇ ਕੁਝ ਅਖਬਾਰਾਂ 'ਚ ਛਪੀਆਂ ਲਿਖਤਾਂ ਦੇ ਰਹੇ ਹਾਂ। —ਸੰਪਾਦਕ*

## ਸਿਲਵਰ ਜੁਬਲੀ ਅੱਜ

ਮਾਸਕ ਪਰਚਾ 'ਵਰਿਆਮ' ਜਗਦੀਸ਼ ਸਿੰਘ ਵਰਿਆਮ ਦੀ ਸੰਪਾਦਨਾ 'ਚ ਜਲੰਧਰ ਤੋਂ ਛਪ ਰਿਹੈ ਜਿਸ ਨੇ ਆਪਣੀ ਉਮਰ ਦਾ ੨੫ਵਾਂ ਸਾਲ ਪੂਰਾ ਕਰ ਲਿਆ। ਪਰਚੇ ਵਿਚ ਪੰਜਾਬੀ ਸਾਹਿਤ, ਸਭਿਆਚਾਰ, ਇਤਿਹਾਸ ਅਤੇ ਖਾਸ ਤੌਰ 'ਤੇ ਨਾਮਧਾਰੀ ਸਮਾਜ ਦੇ ਅਤੀਤ ਨਾਲ ਸਬੰਧਤ ਅਮੁੱਲੀ ਸਮੱਗਰੀ ਛਾਪੀ ਜਾਂਦੀ ਰਹੀ ਹੈ ਜਿਸ 'ਚੋਂ ਜਾਣਕਾਰੀ ਵੀ ਮਿਲਦੀ ਸੀ ਅਤੇ ਗਿਆਨ ਵੀ।

ਹਿੰਮਤ ਤੇ ਦਲੇਰੀ ਵਾਲੀ ਗੱਲ ਹੈ ਕਿ ਇਹ ਪਰਚਾ ਲਗਾਤਾਰ ਕੱਢਿਆ ਜਾਂਦਾ ਰਿਹੈ। ਪੰਜਾਬੀ ਪਾਠਕਾਂ ਦੀ ਨਿੱਤ ਦਿਨ ਘਟਦੀ ਗਿਣਤੀ ਅਤੇ ਪੰਜਾਬੀ ਜ਼ੁਬਾਨ ਤੇ ਸਭਿਆਚਾਰ ਪ੍ਰਤੀ ਪ੍ਰਗਟਾਈ ਜਾ ਰਹੀ ਉਦਾਸੀਨਤਾ ਦੇ ਸਨਮੁਖ ਇਕ ਪੰਜਾਬੀ ਪਰਚੇ ਨੂੰ ਪੂਰੀ ਦ੍ਰਿੜ੍ਹਤਾ ਅਤੇ ਪ੍ਰਤੀਬੱਧਤਾ ਨਾਲ ਪੂਰੀ ਚੌਥਾਈ ਸਦੀ ਤਕ ਚਲਾਈ ਜਾਣਾ ਕਿਸੇ ਪ੍ਰਕਾਰ ਦੀ ਸੂਰਮਗਤੀ ਤੋਂ ਘੱਟ ਨਹੀਂ।

ਸਾਹਿਤਕ ਪੱਤਰਕਾਰੀ 'ਚ ਲੰਮੇ ਜੇਰੇ ਲਈ ਦਾਦ ਦੇਣ ਵਾਸਤੇ 'ਵਰਿਆਮ' ਦੀ ਸਿਲਵਰ ਜੁਬਲੀ ਅੱਜ (੨੯ ਅਪਰੈਲ) ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ 'ਚ ਮਨਾਈ ਜਾ ਰਹੀ ਹੈ। ਜਿਸ ਵਿਚ ਪੰਜਾਬੀ ਸਾਹਿਤ ਤੇ ਸਭਿਆਚਾਰਕ ਪੱਤਰਕਾਰੀ ਬਾਰੇ ਵਿਚਾਰ ਚਰਚਾ ਵੀ ਛੇੜੀ ਜਾਵੇਗੀ ਅਤੇ ਜਗਦੀਸ਼ ਸਿੰਘ ਵਰਿਆਮ ਦਾ ਸਨਮਾਨ ਵੀ ਹੋਵੇਗਾ। ਇਸ ਕਾਰਜ ਦੀ ਪੂਰਤੀ ਲਈ ਬਾਕਾਇਦਾ ਸਿਲਵਰ ਜੁਬਲੀ ਉਤਸਵ ਕਮੇਟੀ ਬਣੀ ਹੈ ਜਿਸ ਦੇ ਤਿੰਨ ਵੱਡੇ ਆਗੂਆਂ 'ਚ ਗੁਰਬਖਸ਼ ਸਿੰਘ ਬੰਨੋਆਣਾ, ਸਤਨਾਮ ਚਾਨਾ ਅਤੇ ਵਰਿਆਮ ਸਿੰਘ ਸੰਧੂ ਦੇ ਨਾਂ ਸ਼ਾਮਲ ਹਨ, ਜਿਹੜੇ ਸਾਰੇ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਨਗੇ।

ਇਸ ਮੌਕੇ ਸੰਗੀਤ ਦਾ ਪ੍ਰੋਗਰਾਮ ਵੀ ਰੱਖਿਆ ਗਿਆ ਹੈ ਤਾਂ ਕਿ ਮਹਿਫਲ ਦੇ ਨਾਲ-ਨਾਲ ਆਲਾ-ਦੁਆਲਾ ਵੀ ਸੁਰਬੱਧ ਹੋ ਸਕੇ।

*—'ਪੰਜਾਬੀ ਟ੍ਰਿਬਿਊਨ' ਚੰਡੀਗੜ੍ਹ*

*੨੯ ਅਪ੍ਰੈਲ, ੨੦੦੧*

## ਪੰਜਾਬੀ ਸਾਹਿਤ ਤੇ ਪੱਤਰਕਾਰੀ ਦੇ ਵਿਕਾਸ ਲਈ ਫੰਡ ਕਾਇਮ ਕਰਨ 'ਤੇ ਜ਼ੋਰ

ਜਲੰਧਰ, ੨੯ ਅਪ੍ਰੈਲ (ਟ੍ਰਿਬਿਊਨ ਨਿਊਜ਼ ਸਰਵਿਸ)– ਭਾਰਤੀ ਘੱਟ ਗਿਣਤੀ ਕਮਿਸ਼ਨ ਦੇ ਉਪ ਚੇਅਰਮੈਨ ਤਰਲੋਚਨ ਸਿੰਘ ਨੇ ਪੰਜਾਬ ਸਰਕਾਰ ਨੂੰ ਅਪੀਲ ਕੀਤੀ ਕਿ ਪੰਜਾਬੀ ਸਾਹਿਤ ਅਤੇ ਪੱਤਰਕਾਰੀ ਲਈ ਇਕ ਵਿਕਾਸ ਫੰਡ ਕਾਇਮ ਕੀਤੀ ਜਾਵੇ। ਉਨ੍ਹਾਂ ਇਸ ਗੱਲ 'ਤੇ ਦੁੱਖ ਪ੍ਰਗਟ ਕੀਤਾ ਕਿ ਪੰਜਾਬੀ ਸੂਬੇ ਦਾ ਗਠਨ ਜਿਸ ਉਦੇਸ਼ ਲਈ ਕੀਤਾ ਗਿਆ ਸੀ, ਉਹ ਪੂਰਾ ਨਹੀਂ ਕੀਤਾ ਗਿਆ। ਉਨ੍ਹਾਂ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਬੁੱਧੀਜੀਵੀਆਂ, ਸਾਹਿਤਕਾਰਾਂ ਅਤੇ ਪੱਤਰਕਾਰਾਂ 'ਤੇ ਅਧਾਰਤ ਇਕ ਕਮੇਟੀ ਬਣਾਏ ਜਾਣ ਦਾ ਸੁਝਾਅ ਦਿੱਤਾ। ਸ੍ਰੀ ਤਰਲੋਚਨ ਸਿੰਘ ਅੱਜ ਇਥੇ ਦੇਸ਼ ਭਗਤ ਯਾਦਗਾਰ ਹਾਲ ਵਿਖੇ ਮਾਸਿਕ 'ਵਰਿਆਮ' ਦੇ ਸਿਲਵਰ ਜੁਬਲੀ ਸਮਾਗਮ ਨੂੰ ਸੰਬੋਧਨ ਕਰ ਰਹੇ ਸਨ। ਉਨ੍ਹਾਂ ਨੇ ਪੰਜਾਬੀ ਦੇ ਵਿਕਾਸ ਲਈ ਇਕ ਫੰਡ ਕਾਇਮ ਕਰਨ ਦਾ ਸੁਝਾਅ ਦਿੰਦਿਆਂ ਕਿਹਾ ਕਿ ਜਿਵੇਂ ਰਾਜ ਸਰਕਾਰ ਹੋਰ ਵਿਕਾਸ ਕੰਮਾਂ ਲਈ ਫੰਡ ਮੁਹੱਈਆ ਕਰਦੀ ਹੈ, ਇਸੇ ਤਰ੍ਹਾਂ ਪੰਜਾਬੀ ਦੇ ਵਿਕਾਸ ਦੇ ਪਹਿਲੇ ਸਾਲ ੫ ਕਰੋੜ ਰੁਪਏ ਫੰਡ ਰਿਲੀਜ਼ ਕੀਤਾ ਜਾਵੇ। ਹਰ ਸਾਲ ਇਸ ਫੰਡ ਵਿਚ ੫ ਕਰੋੜ ਜੁੜਦੇ ਜਾਣ ਅਤੇ ਇਸ ਰਕਮ ਤੋਂ ਮਿਲਣ ਵਾਲੇ ਵਿਆਜ ਨਾਲ ਲਿਖਾਰੀਆਂ ਅਤੇ ਪੱਤਰਕਾਰਾਂ ਨੂੰ ਕਿਤਾਬਾਂ ਅਤੇ ਰਸਾਲਿਆਂ ਦੀ ਛਪਾਈ ਵਿਚ ਮਦਦ ਕੀਤਾ ਜਾਵੇ। ਉਨ੍ਹਾਂ ਇਸ ਉਦੇਸ਼ ਦੀ ਪੂਰਤੀ ਲਈ ਸਰਕਾਰ 'ਤੇ ਦਬਾਅ ਪਾਉਣ ਵਾਸਤੇ ਇਕ ਕਮੇਟੀ ਬਣਾਉਣ ਦੀ ਗੱਲ ਕਹੀ। ਸ੍ਰੀ ਤਰਲੋਚਨ ਸਿੰਘ ਨੇ 'ਵਰਿਆਮ' ਦੇ ਸੰਪਾਦਕ ਜਗਦੀਸ਼ ਸਿੰਘ ਵਰਿਆਮ ਨੂੰ ਮੈਗਜ਼ੀਨ ਦੇ ੨੫ ਸਾਲ ਪੂਰੇ ਹੋਣ 'ਤੇ ਵਧਾਈ ਦਿੰਦਿਆਂ ਕਿਹਾ ਕਿ ਇਸ ਮੈਗਜ਼ੀਨ ਨੇ ਸਾਹਿਤਕ ਖੇਤਰ ਵਿਚ ਆਪਣੀ ਥਾਂ ਬਣਾ ਲਈ ਹੈ।

ਇਸ ਸਮਾਗਮ ਵਿਚ ਮੈਗਜ਼ੀਨ ਵਰਿਆਮ ਤੇ ਇਸ ਦੇ ਸੰਪਾਦਕ ਜਗਦੀਸ਼ ਸਿੰਘ ਵਰਿਆਮ ਬਾਰੇ ਪਹਿਲਾ ਪਰਚਾ ਦਿੱਲੀ ਦੂਰਦਰਸ਼ਨ ਤੋਂ ਆਏ ਡਾ. ਲਖਵਿੰਦਰ ਸਿੰਘ ਜੌਹਲ ਨੇ ਪੜ੍ਹਿਆ। ਡਾ. ਜੌਹਲ ਨੇ ਮਾਸਕ ਪੇਪਰ ਦੀ ਸਰਲ ਭਾਸ਼ਾ ਅਤੇ ਉਸਾਰੂ ਸਮੱਗਰੀ ਦੀ ਪ੍ਰਸੰਸਾ ਕਰਦਿਆਂ ਕਿਹਾ ਕਿ

ਇਸ ਮੈਗਜ਼ੀਨ ਦੇ ਸੰਪਾਦਕ ਨੇ ਆਪਣੀ ਨੀਤੀ ਦੇ ਮਾਮਲੇ 'ਤੇ ਕਦੇ ਸਮਝੌਤਾ ਨਹੀਂ ਕੀਤਾ। ਮੈਗਜ਼ੀਨ ਤੇ ਇਸ ਦੇ ਸੰਪਾਦਕ ਦੀ ਸ਼ਖ਼ਸੀਅਤ ਦੇ ਪ੍ਰਭਾਵ ਦੀ ਗੱਲ ਕਰਦਿਆਂ ਡਾ. ਜੌਹਲ ਨੇ ਕਿਹਾ ਜਗਦੀਸ਼ ਸਿੰਘ ਵਰਿਆਮ ਦੀ ਘਾਲਣਾ ਇਸ ਮੈਗਜ਼ੀਨ ਰਾਹੀਂ ਪ੍ਰਤੱਖ ਨਜ਼ਰ ਆ ਰਹੀ ਹੈ।

ਮਾਸਕ ਵਰਿਆਮ ਅਤੇ ਜਗਦੀਸ਼ ਸਿੰਘ ਵਰਿਆਮ ਬਾਰੇ ਦੂਜਾ ਪਰਚਾ ਸਵਰਨ ਸਿੰਘ ਵਿਰਕ ਨੇ ਪੜ੍ਹਿਆ। ਆਰਥਿਕ ਮੰਦਹਾਲੀ ਦੇ ਬਾਵਜੂਦ ਪਰਚੇ ਨੂੰ ਚਾਲੂ ਰੱਖਣ ਲਈ ਸ੍ਰੀ ਜਗਦੀਸ਼ ਸਿੰਘ ਵਰਿਆਮ ਦੇ ਵੱਡੇ ਜਿਗਰੇ ਦੀ ਗੱਲ ਕਰਦਿਆਂ ਸ੍ਰੀ ਵਿਰਕ ਨੇ ਕਿਹਾ ਕਿ ਇਸ ਪੇਪਰ ਨੇ ਸਾਹਿਤਕ ਅਤੇ ਸਮਾਜਿਕ ਹਲਕਿਆਂ ਵਿਚ ਆਪਣੀ ਨਿਵੇਕਲੀ ਥਾਂ ਬਣਾ ਲਈ ਹੈ। ਪੱਤਰਕਾਰ ਸਤਨਾਮ ਸਿੰਘ ਮਾਣਕ ਨੇ ਜਗਦੀਸ਼ ਸਿੰਘ ਵਰਿਆਮ ਦੀਆਂ ਸਾਹਿਤਕ ਤੇ ਸੰਗੀਤਕ ਰੁਚੀਆਂ ਦੀ ਪ੍ਰਸੰਸਾ ਕੀਤੀ।

ਇਸ ਵਿਚਾਰ-ਚਰਚਾ ਵਿਚ ਹੋਰਾਂ ਤੋਂ ਇਲਾਵਾ ਸਾਹਿਤਕਾਰ ਕ੍ਰਿਪਾਲ ਸਿੰਘ ਕਸੇਲ, ਗੁਰਬਖਸ਼ ਸਿੰਘ ਬੰਨੋਆਣਾ, ਸੁਰਿੰਦਰ ਗਿੱਲ ਤਾਰਾ ਸਿੰਘ ਅਣਜਾਣ ਅਤੇ ਸੁਰਜੀਤ ਸਿੰਘ ਮਿਨਹਾਸ ਨੇ ਹਿੱਸਾ ਲਿਆ। ਪ੍ਰਧਾਨਗੀ ਮੰਡਲ ਵਿਚ ਸ੍ਰੀ ਤਰਲੋਚਨ ਸਿੰਘ ਤੋਂ ਇਲਾਵਾ ਸਾਬਕਾ ਉਪ ਕੁਲਪਤੀ ਡਾ. ਜੋਗਿੰਦਰ ਸਿੰਘ ਪੁਆਰ, ਸੁਤੰਤਰਤਾ ਸੈਨਾਨੀ ਬਾਬਾ ਭਗਤ ਸਿੰਘ ਬਿਲਗਾ, ਪ੍ਰੋ. ਵਰਿਆਮ ਸਿੰਘ ਸੰਧੂ, ਸਾਬਕਾ ਸਪੀਕਰ ਸੁਰਜੀਤ ਸਿੰਘ ਮਿਨਹਾਸ, ਅਜੀਤ ਦੇ ਮੁੱਖ ਸੰਪਾਦਕ ਬਰਜਿੰਦਰ ਸਿੰਘ ਹਮਦਰਦ ਅਤੇ ਕਾਮਰੇਡ ਜਗਜੀਤ ਸਿੰਘ ਆਨੰਦ ਸੁਸ਼ੋਭਤ ਸਨ। ਇਸ ਮੌਕੇ ਸ੍ਰੀ ਜਗਦੀਸ਼ ਸਿੰਘ ਵਰਿਆਮ ਨੂੰ ਉਤਸਵ ਕਮੇਟੀ ਵਲੋਂ ਸਨਮਾਨਤ ਕੀਤਾ ਗਿਆ।

*—ਪੰਜਾਬੀ ਟ੍ਰਿਬਿਊਨ*
*੩੦ ਅਪਰੈਲ ੨੦੦੧*

## 'ਵਰਿਆਮ' ਦੀ ਸਿਲਵਰ ਜੁਬਲੀ ਮੌਕੇ ਜਗਦੀਸ਼ ਸਿੰਘ ਵਰਿਆਮ ਸਨਮਾਨਿਤ

ਜਲੰਧਰ-੨੯ ਅਪ੍ਰੈਲ (ਕ.ਸ. ਬੇਦੀ)—"ਪੰਜਾਬੀ ਵਿਚ ਮਾਸਕ ਪਰਚਾ ਕੱਢਣਾ ਕੰਡਿਆਂ 'ਤੇ ਤੁਰਨ ਵਾਲੀ ਗੱਲ ਹੈ ਅਤੇ ਜੇ ਤੁਸੀਂ ਮਾਸਕ ਪਰਚੇ ਦੀ ਪ੍ਰਕਾਸ਼ਨਾਂ ਦੀ ਲਗਾਤਾਰਤਾ ਬਣਾਈ ਰੱਖਦੇ ਹੋ ਤਾਂ ਇਸ ਦਾ ਮਤਲਬ ਹੈ ਕਿ ਤੁਸੀਂ ਇਕ ਦ੍ਰਿੜ੍ਹ ਇਰਾਦੇ ਵਾਲੇ ਸੰਪਾਦਕ ਹੋ।" ਇਹ ਵਿਚਾਰ ਅੱਜ ਘੱਟ ਗਿਣਤੀ ਕਮਿਸ਼ਨ ਦੇ ਉਪ ਚੇਅਰਮੈਨ ਤ੍ਰਿਲੋਚਨ ਸਿੰਘ ਨੇ ਮਾਸਕ 'ਵਰਿਆਮ' ਦੇ ਸਿਲਵਰ ਜੁਬਲੀ ਸਮਾਗਮ ਵਿਚ ਬੋਲਦਿਆਂ ਆਖੇ। ਦੇਸ਼ ਭਗਤ ਯਾਦਗਾਰ ਹਾਲ ਵਿਚ ਹੋਏ ਇਕ ਪ੍ਰਭਾਵਸ਼ਾਲੀ ਸਮਾਗਮ ਵਿਚ ਮਾਸਕ 'ਵਰਿਆਮ' ਦੀ ਸਿਲਵਰ ਜੁਬਲੀ ਮਨਾਈ ਅਤੇ 'ਵਰਿਆਮ' ਦੇ ਸੰਪਾਦਕ ਜਗਦੀਸ਼ ਸਿੰਘ ਵਰਿਆਮ ਦਾ ਸਨਮਾਨ ਕੀਤਾ ਗਿਆ।

ਮਾਸਕ 'ਵਰਿਆਮ' ਦੀ ਸਿਲਵਰ ਜੁਬਲੀ ਦਾ ਸਮਾਗਮ ਮਨਾਉਣ ਲਈ ਇਕ 'ਸਿਲਵਰ ਜੁਬਲੀ ਉਤਸਵ ਕਮੇਟੀ' ਦਾ ਗਠਨ ਕੀਤਾ ਗਿਆ ਸੀ, ਜਿਸ ਦੀ ਰਹਿਨੁਮਾਈ ਹੇਠ ਇਹ ਸਮਾਗਮ ਸਫਲਤਾ ਨਾਲ ਸਿਰੇ ਚੜ੍ਹਿਆ। ਘੱਟ ਗਿਣਤੀ ਕਮਿਸ਼ਨ ਦੇ ਉਪ ਚੇਅਰਮੈਨ ਤ੍ਰਿਲੋਚਨ ਸਿੰਘ ਇਸ ਸਮਾਗਮ ਵਿਚ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ ਜਦੋਂਕਿ ਪ੍ਰਧਾਨਗੀ ਮੰਡਲ ਵਿਚ ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਡਾ. ਜੋਗਿੰਦਰ ਸਿੰਘ ਪੁਆਰ, ਡਾ. ਕਿਰਪਾਲ ਸਿੰਘ ਕਸੇਲ, ਕਾਮਰੇਡ ਜਗਜੀਤ ਸਿੰਘ ਆਨੰਦ, ਬਾਬਾ ਭਗਤ ਸਿੰਘ ਬਿਲਗਾ, ਬਾਬਾ ਗੁਰਬਖਸ਼ ਸਿੰਘ ਬੰਨੋਆਣਾ, ਉਤਸਵ ਕਮੇਟੀ ਦੇ ਕਨਵੀਨਰ ਡਾ. ਵਰਿਆਮ ਸਿੰਘ ਸੰਧੂ ਅਤੇ ਜਗਦੀਸ਼ ਸਿੰਘ ਵਰਿਆਮ ਸ਼ਾਮਲ ਸਨ।

ਡਾ. ਲਖਵਿੰਦਰ ਜੌਹਲ ਨੇ ਮਾਸਕ 'ਵਰਿਆਮ' ਦੇ ਆਰੰਭ ਤੋਂ ਲੈ ਕੇ ਉਸ ਦੇ ਸੰਘਰਸ਼ ਨੂੰ ਬਿਆਨ ਕਰਦਾ ਹੋਇਆ ਪਰਚਾ ਪੜ੍ਹਿਆ। ਸਵਰਨ ਸਿੰਘ ਵਿਰਕ ਨੇ ਵੀ 'ਵਰਿਆਮ' ਦੀਆਂ ਵਿਸ਼ੇਸ਼ਤਾਈਆਂ ਨੂੰ ਵਰਣਨ ਕਰਦਿਆਂ 'ਵਰਿਆਮ' ਵਿਚਲੀ ਛਪਦੀ ਸਮੱਗਰੀ ਦੀ ਵਿਲੱਖਣਤਾ ਵੀ ਦਰਜ ਕੀਤੀ।

ਸਤਨਾਮ ਸਿੰਘ ਮਾਣਕ ਨੇ ਮਾਸਕ 'ਵਰਿਆਮ' ਅਤੇ ਜਗਦੀਸ਼ ਸਿੰਘ ਵਰਿਆਮ ਪ੍ਰਤੀ ਆਪਣੇ ਵਿਚਾਰਾਂ ਦਾ ਇਜ਼ਹਾਰ ਕਰਦਿਆਂ ਆਖਿਆ ਕਿ ਜਗਦੀਸ਼ 'ਵਰਿਆਮ' ਦੋਵੇਂ ਆਪੋ ਵਿਚ ਇੰਨੇ ਇਕ-ਮਿਕ ਹਨ ਕਿ ਉਨ੍ਹਾਂ ਨੂੰ ਨਿਖੇੜਨਾ ਮੁਸ਼ਕਲ ਹੈ। ਉਨ੍ਹਾਂ ਆਸ ਪ੍ਰਗਟ ਕੀਤੀ ਕਿ 'ਵਰਿਆਮ' ਹੋਰ ਵੀ ਚੜ੍ਹਦੀਆਂ ਕਲਾਂ ਵਿਚ ਜਾਵੇਗਾ। ਦਿੱਲੀ ਤੋਂ ਆਏ ਤਾਰਾ ਸਿੰਘ ਅਣਜਾਣ ਜੋ ਲਗਾਤਾਰ 'ਵਰਿਆਮ' ਵਿਚ ਛਪਦੇ ਹਨ, ਨੇ 'ਵਰਿਆਮ' ਅਤੇ ਜਗਦੀਸ਼ ਸਿੰਘ ਦੀ ਵਿਲੱਖਣਤਾ ਦੀ ਗੱਲ ਕੀਤੀ। ਪ੍ਰੋ. ਪਿਆਰਾ ਸਿੰਘ ਭੋਗਲ ਨੇ ਆਖਿਆ ਕਿ ਪੰਜਾਬੀ ਵਿਚ ਪਰਚਾ ਚਲਾਉਣਾ ਸੂਰਮਗਤੀ ਦਾ ਕੰਮ ਹੈ ਅਤੇ ਜੇ ਜਗਦੀਸ਼ ਸਿੰਘ ਨੇ 'ਵਰਿਆਮ' ਨੂੰ ੨੫ ਵਰ੍ਹੇ ਚੁਲਾਇਆ ਹੈ ਤਾਂ ਉਹ ਵਾਕਿਆ ਹੀ ਬਹਾਦਰ ਹੈ। ਡਾ. ਗੁਰਲਾਲ ਸਿੰਘ ਨੇ ਆਖਿਆ ਕਿ ਸਾਨੂੰ ਸਾਰਿਆਂ ਨੂੰ ਜਗਦੀਸ਼ ਸਿੰਘ ਦੀ ਵਡਿਆਈ ਹੀ ਨਹੀਂ ਕਰੀ ਜਾਣੀ ਚਾਹੀਦੀ, ਪਰ ਉਨ੍ਹਾਂ ਨੇ ਖੁਦ ਵੀ ਮੰਨਿਆ ਕਿ ਜਗਦੀਸ਼ ਸਿੰਘ ਅਜਿਹੇ ਵਿਅਕਤੀ ਹਨ ਜੋ ਵੱਡੇ ਤੋਂ ਵੱਡੇ ਸਮਾਗਮ ਕਾਮਯਾਬੀ ਨਾਲ ਕਰਵਾ ਜਾਂਦੇ ਹਨ।

ਬਾਕਾਇਦਾ ਸਮਾਗਮ ਆਰੰਭ ਹੋਣ ਤੋਂ ਪਹਿਲਾਂ ਉਤਸਵ ਕਮੇਟੀ ਦੇ ਕਨਵੀਨਰ ਡਾ. ਵਰਿਆਮ ਸਿੰਘ ਸੰਧੂ ਨੇ ਮੁੱਖ ਮਹਿਮਾਨ ਦਾ ਸਵਾਗਤ ਕਰਦਿਆਂ ਆਪਣੀ ਅਤੇ ਜਗਦੀਸ਼ ਸਿੰਘ ਦੀ ਨੇੜਤਾ ਦੇ ਦਰਸ਼ਨ ਕਰਵਾਏ। ਉਨ੍ਹਾਂ ਆਖਿਆ

## 'ਵਰਿਆਮ' ਦਾ ਸਿਲਵਰ ਜੁਬਲੀ ਸਮਾਰੋਹ ਆਯੋਜਿਤ ਤ੍ਰਿਲੋਚਨ ਸਿੰਘ, ਹਮਦਰਦ ਤੇ ਬਾਬਾ ਬਿਲਗਾ ਸ਼ਾਮਿਲ ਹੋਏ

ਜਲੰਧਰ—੨੯ ਅਪ੍ਰੈਲ (ਜਗੀਰ ਸਿੰਘ ਕਾਹਲੋਂ)—ਮਾਸਿਕ 'ਵਰਿਆਮ' ਦਾ ਸਿਲਵਰ ਜੁਬਲੀ ਸਮਾਰੋਹ ਸਥਾਨਕ ਦੇਸ਼ ਭਗਤ ਯਾਦਗਾਰ ਹਾਲ ਵਿਖੇ ਬਹੁਤ ਹੀ ਪ੍ਰਭਾਵਸ਼ਾਲੀ ਢੰਗ ਨਾਲ ਆਯੋਜਿਤ ਕੀਤਾ ਗਿਆ ਜਿਸ ਦੀ ਪ੍ਰਧਾਨਗੀ ਸਿਲਵਰ ਜੁਬਲੀ ਉਤਸਵ ਕਮੇਟੀ ਦੇ ਚੇਅਰਮੈਨ ਬਾਬਾ ਗੁਰਬਖਸ਼ ਸਿੰਘ ਬੰਨੋਆਣਾ, ਪ੍ਰਧਾਨ ਪ੍ਰੋ. ਵਰਿਆਮ ਸਿੰਘ ਸੰਧੂ, ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਸੁਰਿੰਦਰ ਸਿੰਘ ਨਾਮਧਾਰੀ, ਪ੍ਰੋ. ਕਿਰਪਾਲ ਸਿੰਘ ਕਸੇਲ, ਦੇਸ਼ ਭਗਤ ਬਾਬਾ ਭਗਤ ਸਿੰਘ ਬਿਲਗਾ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਉਪ ਕੁਲਪਤੀ ਡਾ. ਜੋਗਿੰਦਰ ਸਿੰਘ ਪੁਆਰ, ਰੋਜ਼ਾਨਾ 'ਅਜੀਤ' ਦੇ ਮੁੱਖ ਸੰਪਾਦਕ ਸ. ਬਰਜਿੰਦਰ ਸਿੰਘ ਹਮਦਰਦ, 'ਨਵਾਂ ਜ਼ਮਾਨਾ' ਦੇ ਸੰਪਾਦਕ ਕਾਮਰੇਡ ਜਗਜੀਤ ਸਿੰਘ ਅਨੰਦ, ਪੰਜਾਬ ਵਿਧਾਨ ਸਭਾ ਦੇ ਸਾਬਕਾ ਸਪੀਕਰ ਸੁਰਜੀਤ ਸਿੰਘ ਮਿਨਹਾਸ ਅਤੇ ਪ੍ਰੀਤਮ ਸਿੰਘ ਕਵੀ 'ਤੇ ਅਧਾਰਿਤ ਪ੍ਰਧਾਨਗੀ ਮੰਡਲ ਨੇ ਕੀਤੀ। ਸਮਾਰੋਹ ਦੇ ਮੁੱਖ ਮਹਿਮਾਨ ਸ. ਤ੍ਰਿਲੋਚਨ ਸਿੰਘ ਉਪ-ਚੇਅਰਮੈਨ, ਘੱਟ ਗਿਣਤੀ ਕਮਿਸ਼ਨ ਭਾਰਤ ਸਰਕਾਰ ਸਨ।

ਸ. ਤ੍ਰਿਲੋਚਨ ਸਿੰਘ ਨੇ ਆਪਣੇ ਉਦਘਾਟਨੀ ਭਾਸ਼ਣ ਵਿਚ ਸ. ਜਗਦੀਸ਼ ਸਿੰਘ ਨੂੰ ਇਸ ਗੱਲੋਂ ਭਰਪੂਰ ਵਧਾਈ ਦਿੱਤੀ ਕਿ ਉਨ੍ਹਾਂ ਨੇ ਲਗਾਤਾਰ ੨੫ ਸਾਲ ਮਿਆਰੀ ਪਰਚਾ ਕੱਢ ਕੇ ਇਕ ਸੁਰਮਗਤੀ ਵਾਲਾ ਕਾਰਜ ਕੀਤਾ ਹੈ। ਉਨ੍ਹਾਂ ਨੇ ਨਾਮਧਾਰੀ ਪੰਥ ਅਤੇ ਇਸ ਦੇ ਮੁੱਖੀ ਸਤਿਗੁਰ ਜਗਜੀਤ ਸਿੰਘ ਦੀ ਇਸ ਕਾਰਜ ਵਿਚ ਦਿੱਤੀ ਗਈ ਅਗਵਾਈ ਅਤੇ ਹੱਲਾਸ਼ੇਰੀ ਦੀ ਪ੍ਰਸੰਸਾ ਕੀਤੀ।

ਡਾ. ਲਖਵਿੰਦਰ ਸਿੰਘ ਜੌਹਲ ਅਤੇ ਸਵਰਨ ਸਿੰਘ ਵਿਰਕ ਨੇ ਦੋ ਲਿਖਤੀ ਪਰਚੇ ਪੇਸ਼ ਕੀਤੇ ਜਿਨ੍ਹਾਂ ਵਿਚ ਪਰਚੇ ਬਾਰੇ ਅਤੇ ਸੰਪਾਦਕ ਬਾਰੇ ਵੱਖ-ਵੱਖ ਪਹਿਲੂਆਂ 'ਤੇ ਰੌਸ਼ਨੀ ਪਾਈ ਗਈ ਸੀ। 'ਅਜੀਤ' ਪ੍ਰਕਾਸ਼ਨ ਸਮੂਹ ਦੇ ਸਹਿ-ਸੰਪਾਦਕ ਸਤਨਾਮ ਸਿੰਘ ਮਾਣਕ ਨੇ ਕਿਹਾ ਕਿ ਜਗਦੀਸ਼ ਸਿੰਘ ਇਕ ਸੰਤੁਲਿਤ ਸ਼ਖਸੀਅਤ ਦੇ ਮਾਲਕ ਹਨ ਜੋ ਆਰਥਿਕ ਸੰਕਟ ਵੇਲੇ ਅਤੇ ਵਿਚਾਰਾਂ ਦੀ ਉਤੇਜਨਾ ਵੇਲੇ ਵੀ ਉਤੇਜਿਤ ਨਹੀਂ ਹੁੰਦੇ। ਪੰਜਾਬੀ ਵਿਚ ਪਰਚਾ ਕੱਢਣਾ ਔਖਾ ਹੈ ਤੇ ਜਾਰੀ ਰੱਖਣਾ ਹੋਰ ਵੀ ਔਖਾ ਹੈ। ਪ੍ਰੋ. ਤਾਰਾ ਸਿੰਘ ਅਨਜਾਣ, ਪ੍ਰੋ. ਕਿਰਪਾਲ ਸਿੰਘ ਕਸੇਲ, ਪ੍ਰੋ. ਪਿਆਰਾ ਸਿੰਘ ਭੋਗਲ, ਪ੍ਰੋ. ਕਿ ਵਰਿਆਮ ਸਿੰਘ ਸੰਧੂ ਅਤੇ ਜਗਦੀਸ਼ ਸਿੰਘ ਵਰਿਆਮ ਆਪਸ ਵਿਚ ਇੰਨੇ ਰਲਗਡ ਹੋ ਗਏ ਹਨ ਕਿ ਲੋਕ ਭੁਲੇਖਾ ਖਾ ਜਾਂਦੇ ਹਨ। ਪ੍ਰਧਾਨਗੀ ਮੰਡਲ ਵਲੋਂ ਵਿਚਾਰ ਪੇਸ਼ ਕਰਨ ਤੋਂ ਪਹਿਲਾਂ ਵੱਖ-ਵੱਖ ਸਮਾਜਕ, ਧਾਰਮਿਕ ਅਤੇ ਸਾਹਿਤਕ ਸੰਸਥਾਵਾਂ ਵਲੋਂ ਜਗਦੀਸ਼ ਸਿੰਘ ਵਰਿਆਮ ਅਤੇ ਉਨ੍ਹਾਂ ਦੀ ਸੁਪਤਨੀ ਸ੍ਰੀ ਮਤੀ ਬਖਸ਼ੀਸ਼ ਕੌਰ ਦਾ ਸਨਮਾਨ ਕੀਤਾ ਗਿਆ। ਸਭ ਤੋਂ ਪਹਿਲਾਂ ਸਨਮਾਨ ਨਾਮਧਾਰੀ ਦਰਬਾਰ ਭੈਣੀ ਸਾਹਿਬ ਵਲੋਂ ਕੀਤਾ ਗਿਆ। ਸਤਿਗੁਰੂ ਜਗਜੀਤ ਸਿੰਘ ਵਲੋਂ ਉਨ੍ਹਾਂ ਨੂੰ ਮਾਲਾ, ਲੋਈ, ਕਰਮੰਡਲ ਅਤੇ ਇਕ ਵਿਸ਼ਾਲ ਫੋਟੋ ਪ੍ਰਦਾਨ ਕੀਤੀ ਗਈ ਅਤੇ ਕਾਰ ਭੇਂਟ ਕਰਨ ਦਾ ਵੀ ਐਲਾਨ ਕੀਤਾ ਗਿਆ। ਸਿਲਵਰ ਜੁਬਲੀ ਉਤਸਵ ਕਮੇਟੀ ਵਲੋਂ ਜਗਦੀਸ਼ ਸਿੰਘ ਵਰਿਆਮ ਅਤੇ ਸ੍ਰੀਮਤੀ ਬਖਸ਼ੀਸ਼ ਕੌਰ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਇਸ ਸਨਮਾਨ ਵਿਚ ਇਕ ਸਨਮਾਨ ਪੱਤਰ, ਸ਼ਾਲਾਂ ਅਤੇ ੨੫ ਹਜ਼ਾਰ ਰੁਪਏ ਦੀ ਰਾਸ਼ੀ ਦਿੱਤੀ ਗਈ। ਪੰਜਾਬੀ ਲੇਖਕ ਸਭਾ ਜਲੰਧਰ ਜਿਸ ਦੇ ਜਗਦੀਸ਼ ਸਿੰਘ ਖੁਦ ਪ੍ਰਧਾਨ ਹਨ, ਵਲੋਂ ਵੀ ਉਨ੍ਹਾਂ ਦਾ ਸਨਮਾਨ ਕੀਤਾ ਗਿਆ। ਪੰਜਾਬੀ ਲਿਖਾਰੀ ਸਭਾ, ਪੰਜਾਬੀ ਕਵੀ ਸਭਾ, ਬਾਬਾ ਬੰਦਾ ਸਿੰਘ ਬਹਾਦਰ ਦੇ ਗੱਦੀ ਨਸ਼ੀਨ ਬਾਬਾ ਜਤਿੰਦਰਪਾਲ ਸਿੰਘ, ਸਭਿਆਚਾਰਕ ਸੱਥ ਲਾਂਬੜਾ, ਨਾਮਦੇਵ ਸਭਾ, ਮਹਾਕਵੀ ਭਾਈ ਸੰਤੋਖ ਸਿੰਘ ਸਭਾ ਅਤੇ ਹੋਰ ਬਹੁਤ ਸਾਰੀਆਂ ਸਭਾਵਾਂ ਵਲੋਂ ਵੀ ਸਨਮਾਨ ਭੇਟ ਸਨਮਾਨ ਚਿੰਨ੍ਹ ਅਤੇ ਲੋਈਆਂ ਦੇ ਰੂਪ ਵਿਚ ਭੇਟ ਕੀਤੇ ਗਏ। ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਉਪਕੁਲਪਤੀ ਡਾ. ਜੋਗਿੰਦਰ ਸਿੰਘ ਪੁਆਰ ਨੇ ਆਖਿਆ ਕਿ ਪੰਜਾਬੀ ਨਾਲ ਹਮੇਸ਼ਾ ਸਰਕਾਰੀ ਤੌਰ 'ਤੇ ਵਿਤਕਰਾ ਹੁੰਦਾ ਰਿਹਾ ਹੈ ਅਤੇ ਖਾਸ ਤੌਰ 'ਤੇ ਅਕਾਲੀ ਸਰਕਾਰ ਨੇ ਪੰਜਾਬੀ ਦੇ ਪ੍ਰਚਾਰ ਪ੍ਰਸਾਰ ਲਈ ਤਾਂ ਕਰਨਾ ਹੀ ਕੀ, ਸਗੋਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਸ਼ੁਰੂ ਕਰ ਕੇ ਬੱਚਿਆਂ ਨੂੰ ਮਾਤ ਭਾਸ਼ਾ ਤੋਂ ਦੂਰ ਕਰ ਦਿੱਤਾ ਹੈ। ਜਗਦੀਸ਼ ਸਿੰਘ ਵਰਿਆਮ ਨੇ ਆਪਣੇ ਭਾਵ ਭਿੰਨੇ ਵਿਚਾਰ ਪ੍ਰਗਟ ਕਰਦਿਆਂ ਆਖਿਆ ਕਿ ਇਹ ਸਨਮਾਨ ਉਨ੍ਹਾਂ ਉੱਤੇ ਇਕ ਬੋਝ ਵਾਂਗ ਹੀ ਹੈ। ਉਨ੍ਹਾਂ ਨੂੰ ਭੇਟ ਕੀਤੇ ਗਏ ੨੫ ਹਜ਼ਾਰ ਰੁਪਏ ਵਿਚੋਂ ਉਨ੍ਹਾਂ ਨੇ ੨੧ ਹਜ਼ਾਰ ਰੁਪਏ ਪੰਜਾਬੀ ਲੇਖਕ ਸਭਾ ਨੂੰ ਦੇਣ ਦਾ ਐਲਾਨ ਕੀਤਾ। ਇਸ ਸਿਲਵਰ ਜੁਬਲੀ ਸਮਾਗਮ ਵਿਚ ਨਾਮਧਾਰੀ ਸੰਗਤ ਅਤੇ ਦੂਰ-ਦੁਰੇਡੇ ਤੋਂ ਆਏ ਲੇਖਕਾਂ ਨੇ ਹਿੱਸਾ ਲਿਆ। ਸਮੁੱਚੇ ਸਮਾਗਮ ਦੀ ਕਾਰਵਾਈ ਨੂੰ ਸਤਨਾਮ ਸਿੰਘ ਚਾਨਾ ਨੇ ਬੜੀ ਖੂਬਸੂਰਤੀ ਨਾਲ ਅੰਜਾਮ ਦਿੱਤਾ।

*—ਰੋਜ਼ਾਨਾ ਜੱਗ-ਬਾਣੀ ਜਲੰਧਰ*
*੩੦ ਅਪ੍ਰੈਲ ੨੦੦੧ ਸੋਮਵਾਰ*

ਗੁਰਲਾਲ ਸਿੰਘ, ਚੈਨ ਸਿੰਘ ਚੈਨ, ਜਗਜੀਤ ਸਿੰਘ ਅਨੰਦ, ਕੁਲਦੀਪ ਸਿੰਘ ਬੇਦੀ, ਨਿਰੰਜਨ ਸਿੰਘ ਸਾਥੀ, ਪ੍ਰੋ. ਜਗੀਰ ਸਿੰਘ ਕਾਹਲੋਂ, ਡਾ. ਨਿਰਮਲ ਸਿੰਘ ਲਾਂਬੜਾ, ਪ੍ਰੋ. ਸੁਰਿੰਦਰ ਗਿੱਲ, ਮਹਿੰਦਰ ਸਿੰਘ ਕੇ.ਪੀ. ਅਤੇ ਸੁਰਜੀਤ ਸਿੰਘ ਮਿਨਹਾਸ ਨੇ ਵੀ ਜਗਦੀਸ਼ ਸਿੰਘ ਦੇ ਯਤਨਾਂ ਦੀ ਸ਼ਲਾਘਾ ਕੀਤੀ। ਕਾਮਰੇਡ ਜਗੀਰ ਸਿੰਘ ਜੋਗਾ, ਡਾ. ਹਰਵਿੰਦਰ ਕੌਰ, ਰਜਿੰਦਰ ਭੋਗਲ, ਡਾ. ਮਾਨ ਸਿੰਘ ਨਿਰੰਕਾਰੀ, ਹਰਵਿੰਦਰ ਸਿੰਘ ਹੰਸਪਾਲ, ਡਾ. ਰਘਬੀਰ ਸਿੰਘ 'ਸਿਰਜਣਾ', ਗੁਲਜ਼ਾਰ ਸਿੰਘ ਸੰਧੂ ਅਤੇ ਡਾ. ਆਤਮਜੀਤ ਸਿੰਘ ਦੇ ਵਧਾਈ ਸੰਦੇਸ਼ ਪੜ੍ਹ ਕੇ ਸੁਣਾਏ ਗਏ। ਨਾਮਧਾਰੀ ਦਰਬਾਰ ਭੈਣੀ ਸਾਹਿਬ ਵਲੋਂ ਸੁਖਜੀਤ ਸਿੰਘ, ਸੰਤ ਦਿਆਲ ਸਿੰਘ ਤੇ ਹਰਪਾਲ ਸਿੰਘ ਨੇ ਜਗਦੀਸ਼ ਸਿੰਘ ਦਾ ਸਨਮਾਨ ਕਰਦੇ ਹੋਏ ਇਕ ਕਾਰ ਅਤੇ ਦੋ ਲੱਖ ਰੁਪਏ ਨਕਦ ਦੇਣ ਦਾ ਐਲਾਨ ਕੀਤਾ। ਪੰਜਾਬੀ ਲੇਖਕ ਸਭਾ ਜਲੰਧਰ, ਬਾਬਾ ਜਤਿੰਦਰਪਾਲ ਸਿੰਘ ਸੋਢੀ ਬੰਦਈ ਖਾਲਸਾ, ਸੰਤ ਨਾਮਦੇਵ ਫੈਡਰੇਸ਼ਨ ਪੰਜਾਬ, ਮਹਾਂਕਵੀ ਭਾਈ ਸੰਤੋਖ ਸਿੰਘ ਯਾਦਗਾਰ ਕਮੇਟੀ ਜਲੰਧਰ, ਪੰਜਾਬੀ ਲਿਖਾਰੀ ਸਭਾ ਜਲੰਧਰ, ਅਦਬੀ ਦਰਬਾਰ ਜਲੰਧਰ ਵਲੋਂ ਬਲਬੀਰ ਸਿੰਘ ਵਾਸੀ ਅਤੇ ਬੇਅੰਤ ਸਿੰਘ ਸਰਹੱਦੀ, ਪੰਜਾਬੀ ਸੱਥ ਲਾਂਬੜਾ ਵਲੋਂ ਡਾ. ਨਿਰਮਲ ਸਿੰਘ, ਸਤਨਾਮ ਸਿੰਘ ਮਾਣਕ ਤੇ ਬਹਾਦਰ ਸਿੰਘ ਸੰਧੂ, ਪੰਜਾਬੀ ਕਵੀ ਸਭਾ ਵਲੋਂ ਸੰਤੋਖ ਸਿੰਘ ਸਫਰੀ ਤੇ ਉਨ੍ਹਾਂ ਦੀ ਪਤਨੀ, ਸੰਗੀਤ ਕਲਾ ਮੰਚ ਜਲੰਧਰ ਵਲੋਂ ਡਾ. ਬਾਵਰਾ, ਪੱਤਰਕਾਰ ਦਿਲਬਾਗ ਸਿੰਘ ਬਾਘਾ ਤੇ ਲੇਖਕ ਸਭਾ ਪਲਾਹੀ ਵਲੋਂ ਪ੍ਰੋ. ਜਸਵੰਤ ਸਿੰਘ ਗੰਡਮ ਨੇ ਜਗਦੀਸ਼ ਸਿੰਘ ਹੁਰਾਂ ਦਾ ਸਨਮਾਨ ਕੀਤਾ।

ਜਗਦੀਸ਼ ਸਿੰਘ 'ਵਰਿਆਮ' ਦੀ ਪਤਨੀ ਬੀਬੀ ਬਖਸ਼ੀਸ਼ ਕੌਰ ਦਾ ਸਨਮਾਨ ਬੀਬੀ ਰਾਜਵੰਤ ਕੌਰ ਸੰਧੂ, ਸ੍ਰੀਮਤੀ ਹਰਬੀਰ ਬੰਨੋਆਣਾ ਅਤੇ ਵਿਸ਼ਵ ਨਾਮਧਾਰੀ ਜਥੇ ਦੀ ਸੁਖਜੀਤ ਕੌਰ ਨੇ ਕੀਤਾ। ਉਤਸਵ ਕਮੇਟੀ ਵਲੋਂ ਜਗਦੀਸ਼ ਸਿੰਘ ਦਾ ਸਨਮਾਨ-ਪੱਤਰ ਸ. ਸਤਨਾਮ ਸਿੰਘ ਮਾਣਕ ਨੇ ਪੜ੍ਹਿਆ। ਉਨ੍ਹਾਂ ਨੂੰ ਸਨਮਾਨ ਵਜੋਂ ਸ਼ਾਲ, ਯਾਦਗਾਰੀ ਚਿੰਨ੍ਹ ਅਤੇ ੨੫ ਹਜ਼ਾਰ ਰੁਪਏ ਨਕਦ ਦਿੱਤੇ ਗਏ। ਇਸ ਮੌਕੇ 'ਤੇ ਸ. ਬਰਜਿੰਦਰ ਸਿੰਘ ਹਮਦਰਦ ਅਤੇ ਡਾ. ਜੋਗਿੰਦਰ ਸਿੰਘ ਪੁਆਰ ਦਾ ਉਤਸਵ ਕਮੇਟੀ ਵਲੋਂ ਸਨਮਾਨ ਕੀਤਾ ਗਿਆ ਅਤੇ ਅਭਿਨੰਦਨ ਗ੍ਰੰਥ ਵੀ ਜਾਰੀ ਕੀਤਾ ਗਿਆ।

ਇਸ ਮੌਕੇ 'ਤੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਜਗਦੀਸ਼ ਸਿੰਘ ਨੇ ਕਿਹਾ ਕਿ ਮੈਂ ਇਹ ਸਨਮਾਨ ਪ੍ਰਾਪਤ ਕਰਕੇ ਪਿਆਰ ਤੇ ਮੁਹੱਬਤ ਦੇ ਭਾਰ ਹੇਠ ਦੱਬਿਆ ਗਿਆ ਹਾਂ। ਉਨ੍ਹਾਂ ਨੇ ਮਿਲੇ ੨੫ ਹਜ਼ਾਰ ਰੁਪਏ ਵਿਚੋਂ ੨੧ ਹਜ਼ਾਰ ਰੁਪਏ ਪੰਜਾਬੀ ਲੇਖਕ ਸਭਾ ਜਲੰਧਰ ਨੂੰ ਦੇ ਦਿੱਤੇ।

ਸ. ਸੁਰਿੰਦਰ ਸਿੰਘ ਨਾਮਧਾਰੀ ਨੇ ਆਜ਼ਾਦੀ ਦੀ ਲੜਾਈ ਵਿਚ ਕੂਕਾ ਲਹਿਰ ਦੇ ਯੋਗਦਾਨ ਦਾ ਜ਼ਿਕਰ ਕਰਦੇ ਹੋਏ ਕਿਹਾ ਕਿ ਕੂਕਿਆਂ ਨੂੰ ਇਸ ਦੀ ਇਹ ਸਜ਼ਾ ਦਿੱਤੀ ਗਈ ਕਿ ਅੰਗਰੇਜ਼ੀ ਸਰਕਾਰ ਨੇ ਕੂਕਿਆਂ ਨੂੰ ਜ਼ਰਾਇਮ ਪੇਸ਼ਾ ਕਰਾਰ ਦੇ ਛੱਡਿਆ। ਡਾ. ਜੋਗਿੰਦਰ ਸਿੰਘ ਪੁਆਰ ਨੇ ਪ੍ਰਬੰਧਕਾਂ ਨੂੰ ਇਹ ਸਮਾਰੋਹ ਆਯੋਜਿਤ ਕਰਨ ਦੀ ਵਧਾਈ ਦਿੱਤੀ ਤੇ ਪੰਜਾਬੀ ਦੇ ਵਿਕਾਸ ਲਈ ਯਤਨ ਕਰਨ ਲਈ ਕਿਹਾ। ਡਾ. ਬਰਜਿੰਦਰ ਸਿੰਘ ਹਮਦਰਦ ਨੇ ਜਗਦੀਸ਼ ਸਿੰਘ ਨਾਲ ੨੫ ਸਾਲ ਪਹਿਲਾਂ ਦੀ ਦੋਸਤੀ ਦੇ ਆਲਮ ਨੂੰ ਯਾਦ ਕਰਦੇ ਹੋਏ ਕਿਹਾ ਕਿ ਪਰਚਾ ਕੱਢਣ ਵੇਲੇ ਉਨ੍ਹਾਂ ਦਾ ਹੁੰਗਾਰਾ ਬਹੁਤ ਉਤਸ਼ਾਹਜਨਕ ਇਸ ਕਰਕੇ ਨਹੀਂ ਸੀ ਕਿਉਂਕਿ ਸੀਮਤ ਸਾਧਨਾਂ ਨਾਲ ਪੰਜਾਬੀ ਵਿਚ ਪਰਚਾ ਕੱਢਣਾ ਤੇ ਜਾਰੀ ਰੱਖਣਾ ਬਹੁਤ ਔਖਾ ਕਾਰਜ ਹੈ। ਉਨ੍ਹਾਂ ਨੇ ਨਾਮਧਾਰੀ ਪੰਥ ਵਲੋਂ ਦੇਸ਼ ਦੀ ਆਜ਼ਾਦੀ ਵਿਚ ਪਾਏ ਯੋਗਦਾਨ ਦੀ ਪ੍ਰਸੰਸਾ ਕੀਤੀ ਤੇ ਨਾਮਧਾਰੀਆਂ ਨੂੰ ਸਤਿਕਾਰ ਦੇ ਪਾਤਰ ਦੱਸਿਆ। ਪੰਜਾਬੀ ਭਾਸ਼ਾ ਦੀ ਵਰਤਮਾਨ ਸਰਕਾਰ ਵੀ ਲੋਕਾਂ ਦੀਆਂ ਆਸ਼ਾਵਾਂ 'ਤੇ ਪੂਰੀ ਨਹੀਂ ਉਤਰੀ। ਉਨ੍ਹਾਂ ਕਿਹਾ ਕਿ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਲਈ ਪ੍ਰਤੀਬਧਤਾ ਘਟੀ ਹੈ। ਉਨ੍ਹਾਂ ਕਿਹਾ ਕਿ ਜਲੰਧਰ ਵਰਗੇ ਸ਼ਹਿਰ ਵਿਚ ਵੀ ਵੱਡੀ ਗਿਣਤੀ ਵਿਚ ਮਾਪੇ ਆਪਣੇ ਬੱਚਿਆਂ ਨਾਲ ਪੰਜਾਬੀ ਦੀ ਥਾਂ ਹੋਰ ਭਾਸ਼ਾਵਾਂ ਵਿੱਚ ਗੱਲਾਂ ਕਰਦੇ ਹਨ। ਸਮੁੱਚਾ ਸਮਾਜ ਹੀ ਪੰਜਾਬੀ ਭਾਸ਼ਾ ਤੇ ਸੱਭਿਆਚਾਰ ਤੋਂ ਦੂਰ ਹੁੰਦਾ ਜਾ ਰਿਹਾ ਹੈ। ਇਸ ਖਾਤਰ ਲੋਕ ਲਹਿਰ ਪੈਦਾ ਕਰਨ ਦੀ ਲੋੜ ਹੈ।

ਇਸ ਮੌਕੇ 'ਤੇ ਬਟਾਲੇ ਤੋਂ ਹਰਭਜਨ ਸਿੰਘ ਬਾਜਵਾ, ਆਸਟਰੇਲੀਆ ਤੋਂ ਅਜੀਤ ਸਿੰਘ ਰਾਹੀ, ਸਠਿਆਲੇ ਤੋਂ ਡਾ. ਅਜੀਤ ਸਿੰਘ ਸ਼ਾਹੀ, ਡਾ. ਸੁਖਪਾਲ ਸਿੰਘ ਥਿੰਦ, ਅਜਾਇਬ ਕਮਲ, ਗੁਰਮੀਤ ਸਿੰਘ, ਹਰਮੀਤ ਐਂਜਲਾ, ਕਿਰਪਾਲ ਸਿੰਘ ਦਰਦੀ, ਡਾ. ਹਰਜੀਤ ਸਿੰਘ, ਡਾ. ਐਸ. ਤਰਸੇਮ, ਅਵਤਾਰ ਸਿੰਘ ਭਾਟੀਆ, ਦੀਪਕ ਜਲੰਧਰੀ, ਪ੍ਰੋ. ਸੁਰਿੰਦਰ ਬੰਗੜ, ਇੰਦਰਜੀਤ ਦੇਵਗਣ, ਪ੍ਰੋ. ਅਵਤਾਰ ਜੌੜਾ, ਪ੍ਰੋ. ਜਤਿੰਦਰ ਪਾਲ ਜੌਲੀ, ਹਰਵਿੰਦਰ ਭੰਡਾਲ, ਮੱਖਣ ਮਾਨ, ਸੁਸ਼ਮਾ ਗੌਤਮ ਤੇ ਸੇਵਾ ਸਿੰਘ ਥਿੰਦ ਤੋਂ ਬਿਨਾਂ ਵੱਡੀ ਗਿਣਤੀ ਵਿਚ ਨਾਮਧਾਰੀ ਸੰਗਤ ਪੁੱਜੀ ਹੋਈ ਸੀ। ਲੰਗਰ ਦਾ ਪ੍ਰਬੰਧ ਵੀ ਇਸੇ ਸੰਗਤ ਵਲੋਂ ਕੀਤਾ ਗਿਆ। ਸਮਾਰੋਹ ਦੇ ਅੰਤ 'ਤੇ ਇਕ ਕਵੀ ਦਰਬਾਰ ਤੇ ਸੰਗੀਤ ਦਰਬਾਰ ਵੀ ਆਯੋਜਿਤ ਕੀਤਾ ਗਿਆ।

—ਰੋਜ਼ਾਨਾ 'ਅਜੀਤ' ਜਲੰਧਰ
੩੦ ਅਪਰੈਲ, ੨੦੦੧

# 'ਵਰਿਆਮ' ਸਿਲਵਰ ਜੁਬਲੀ ਉਤਸਵ ੨੯ ਅਪਰੈਲ ੨੦੦੧ ਦੀਆਂ ਝਲਕੀਆਂ




ਸ਼ੁਭ ਆਰੰਭ : ਨਾਮਧਾਰੀ ਸੰਗੀਤ ਕੇਂਦਰ, ਜਲੰਧਰ ਦੇ ਵਿਦਿਆਰਥੀਆਂ ਵਲੋਂ ਸ਼ਬਦ ਗਾਇਨ




ਸ. ਹਰਜਿੰਦਰ ਸਿੰਘ ਦਾ ਸੰਤੂਰ ਵਾਦਨ,
ਤਬਲੇ ਤੇ ਸ੍ਰੀ ਰਾਜੇਸ਼ ਮਾਲਵੀਆ



ਦਿਲਰੂਬਾ ਵਾਦਨ : ਕਲਾਕਾਰ ਅਮਨਦੀਪ ਸਿੰਘ,
ਤਬਲੇ ਤੇ ਸ. ਕੁਲਦੀਪ ਸਿੰਘ ਮਾਧੋ



ਡਾ. ਜੋਗਿੰਦਰ ਸਿੰਘ ਬਾਵਰਾ ਤੇ ਸ. ਨਰਿੰਜਣ ਸਿੰਘ ਸਾਥੀ ਸੰਗੀਤ ਕਲਾ ਮੰਚ ਜਲੰਧਰ ਵਲੋਂ ਸੰਪਾਦਕ ਵਰਿਆਮ ਦਾ ਸਨਮਾਨ ਕਰਦੇ ਹੋਏ



ਸ. ਅਤੇ ਸਰਦਾਰਨੀ ਸੰਤੋਖ ਸਿੰਘ ਸਫ਼ਰੀ ਪ੍ਰਧਾਨ ਪੰਜਾਬੀ ਕਵੀ ਸਭਾ ਜਲੰਧਰ ਸਨਮਾਨ ਕਰਦੇ ਹੋਏ

# ਵਰਿਆਮ ੨੫

## ਸਿਲਵਰ ਜੁਬਲੀ ਉਤਸਵ

੨੯ ਅਪ੍ਰੈਲ ੨੦੦੧, ਦੇਸ਼ ਭਗਤ ਯਾਦਗਾਰ ਹਾਲ, ਜਲੰਧਰ ਵਿਖੇ
ਆਪਣੇ ਆਪਣੇ ਵਿਚਾਰ ਪੇਸ਼ ਕਰਦੀਆਂ ਪ੍ਰਸਿੱਧ ਸ਼ਖਸੀਅਤਾਂ


ਸ. ਤਰਲੋਚਨ ਸਿੰਘ


ਡਾ. ਗੁਰਲਾਲ ਸਿੰਘ


ਸ੍ਰੀ ਵਿਜੇ ਕੁਮਾਰ ਚੋਪੜਾ


ਸ. ਬਰਜਿੰਦਰ ਸਿੰਘ ਹਮਦਰਦ


ਸ. ਕੁਲਦੀਪ ਸਿੰਘ ਬੇਦੀ


ਸ੍ਰੀ ਸਤਨਾਮ ਮਾਣਕ


ਪ੍ਰੋ. ਕਿਰਪਾਲ ਸਿੰਘ ਕਸੇਲ


ਡਾ. ਜੋਗਿੰਦਰ ਸਿੰਘ ਪੁਆਰ


ਸ. ਸੁਰਜੀਤ ਸਿੰਘ ਮਿਨਹਾਸ


ਸ. ਸਾਧੂ ਸਿੰਘ ਕਿਸਾਨ


ਕਾ. ਚੈਨ ਸਿੰਘ ਚੈਨ


ਸ. ਸੁਰਿੰਦਰ ਸਿੰਘ ਨਾਮਧਾਰੀ


ਸ. ਜਗਜੀਤ ਸਿੰਘ ਆਨੰਦ


ਸ੍ਰੀ ਮਹਿੰਦਰ ਸਿੰਘ ਕੇ.ਪੀ


ਸ. ਸੁਵਰਨ ਸਿੰਘ ਵਿਰਕ


ਡਾ. ਵਰਿਆਮ ਸਿੰਘ ਸੰਧੂ


ਸ. ਨਰਿੰਜਣ ਸਿੰਘ ਸਾਥੀ


ਸ. ਗੁਰਬਖਸ਼ ਸਿੰਘ ਬੰਨੋਆਣਾ


ਸ. ਸੁਰਿੰਦਰ ਗਿੱਲ


ਪ੍ਰੋ. ਤਾਰਾ ਸਿੰਘ ਅਨਜਾਣ


ਡਾ. ਲਖਵਿੰਦਰ ਜੌਹਲ


ਸ. ਤਰਲੋਕ ਮਨਸੂਰ


ਪ੍ਰੋ. ਪਿਆਰਾ ਸਿੰਘ ਭੋਗਲ


ਡਾ. ਨਿਰਮਲ ਸਿੰਘ


ਪ੍ਰੋ. ਜਾਗੀਰ ਸਿੰਘ ਕਾਹਲੋਂ


ਸੁਖਜੀਤ


ਸ੍ਰੀ ਸਤਨਾਮ ਸਿੰਘ ਚਾਨਾ


ਸੰਪਾਦਕ ਵਰਿਆਮ

# 'ਵਰਿਆਮ' ਸਿਲਵਰ ਜੁਬਲੀ ਉਤਸਵ ੨੯ ਅਪਰੈਲ ੨੦੦੧ ਦੀਆਂ ਝਲਕੀਆਂ




ਸ. ਪ੍ਰੀਤਮ ਸਿੰਘ ਕਵੀ ਦੇ ਨਾਲ ਜਗਦੀਸ਼ ਸਿੰਘ ਵਰਿਆਮ



ਸਿਮਰਨ ਦੇ ਸੰਪਾਦਕ ਅਤੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਦੇ ਪ੍ਰਧਾਨ ਸ. ਬੇਅੰਤ ਸਿੰਘ ਸਰਹੱਦੀ ਸਨਮਾਨ ਕਰਦੇ ਹੋਏ





**ਸ਼੍ਰੋਤਾ ਮੰਡਲ**

## धार्मिक मान्यताओं और नैतिक मूल्यों का अद्भुत मिश्रण होता है 'वरियाम' में

हिन्दी के लेखक अक्सर कहते हैं कि पंजाबी लेखकों से मेरी बहुत बनती है, उनके साथ मेरे अच्छे संबंध हैं और मैं पंजाबी-हिन्दी के बीच एक पुल का काम करती हूं और स्थिति की विडम्बना यह भी है कि इतनी पंजाबी साहित्य सभाएं, इतनी लेखक सभाएं पर आज तक किसी ने भी पंजाबी, पंजाबियत के लिये की ग. मेरी सेवाओं का कोई नोटिस नहीं लिया, कोई कदर नहीं की। फिर भी समय-समय पर जिनसे मुझे अच्छा सहयोग मिला, उन दो-चार नामों में मैं जगदीश सिंह जी वरियाम (वाले) का नाम बड़े आदर के साथ ले सकती हूं।

जगदीश सिंह जी की पत्रिका 'वरियाम मासिक' पिछले कई वर्षों से मुझे लगातार मिल रही है, जिससे पंजाबी साहित्य, कला, सिख धर्म, नामधारी सम्प्रदाय, पंजाब के इतिहास, दर्शन यानी समूची संस्कृति के अनेक पक्षों की पहचान मुझे इस पत्रिका द्वारा हो जाती है। कई बार कुछ समर्पित लेखक भूले-बिसरे विषयों-व्यक्तियों, स्थानों की सुधि लेते हैं, तो उनकी याद मेरे जैसे अनजान लोगों को भी इस पत्रिका के माध्यम से दिला देते हैं, जैसे 'वरियाम' के अप्रैल अंक में सातवें दशक के प्रसिद्ध गायक चांदी राम के बारे में एक शब्द चित्र निंदर घुगियानवी द्वारा लिखा प्रकाशित हुआ। अच्छी 'रचना' है। एक भूले-बिसरे नायक के बहाने जागरूक पाठक को बहुत कुछ सोचने-विचारने को मिल गया। बहुत से प्रशन व्यक्ति के अपने व्यक्तिगत कल्चर और समाज की सरंचना के बारे उठे।

धार्मिक आचरण पर इस पत्रिका ने जो विशेष फोकस रखा है और उसके प्रति जो शुद्ध नैतिक मूल्यों की दृष्टि रखी है, वह समय की ज़रूरत है। आध्यात्मिक और उन्हें निरन्तर जीवन में परखने तथा जीवन के साथ, जीवन के बीच रखने का जो प्रयास वरियाम ने किया है, वह मुझे रुचता है। आधुनिकता और उत्तर आधुनिकता के साथ जुड़ कर बुद्धिजीवी वर्ग ने धर्म और आध्यात्मिक आस्थाओं के बारे में या तो चुप्पी साध ली, या उसे पुरातन पंथी, अंधविश्वास कह कर उसका तिरस्कार किया और कुछ विचारक ऐसे भी थे कि आधुनिक और प्राचीन, पश्चिमी और भारतीय जीवन दृष्टि के बीच विसंगति को समझ कर भी कोई समीकरण न खोज पाने की अपनी असमर्थता के कारण धर्म से उदासीन हो गए। नतीजा सामने है-आम आदमी में कन्फ्यूज़न पैदा हुए, सामाजिक, पारिवारिक और नैतिक मूल्य हमारे आचरण के हाथों से छूटते गए। हमारे लिए क्या सही है क्या गलत इसका विवेक हमारी बुद्धि के कोख में धीरे-धीरे निस्पंद होता जा रहा है। अब धर्म कुटिल राजनीति के हाथों में हथियार और व्यावसायिकता के बाज़ार की वस्तु बना हुआ है और आम आदमी आचार्य तुलसी के शब्दों में 'धर्म की लाश पकड़ कर बैठा है।'

आज के संदर्भ में सिख धर्म का यह नामधारी संप्रदाय राजनीतिक मकड़जाल और व्यवसायिकता के मायाजाल से काफ़ी बचा हुआ है और कुछ सांस्कृतिक उद्देश्यों को प्राप्त करने में जुटा है। कला और साहित्य, इतिहास और शिक्षा के क्षेत्र में शुद्ध नैतिक दृष्टिकोण से इस सम्प्रदाय ने अपना व्यापक योगदान दिया है। इस सांस्कृतिक नज़रिये (दृष्टिकोण) को विकसित करने में वरियाम जैसी पत्रिका सक्रिय योगदान देती है और इसका श्रेय बेशक इसके सम्पादक और प्रबंधक स. जगदीश सिंह को जाता है। अब हाई टेक छपाई की चुनौती का सामना है वह उससे कैसे निपटें यह आने वाला समय ही बताएगा।

कुछ मेरा निजी तजुर्बा है जगदीश सिंह के साथ काम करने का। बात जून १९९५ की है, जब केन्द्रीय हिन्दी डायरैक्टरेट ने मुझे 'आज की पंजाबी कहानियां' संकलन पर १५००० रुपए का पुरस्कार दिया तो हिन्दी पंजाबी कहानी पर दो दिन की गोष्ठी कराने के लिए एक प्रोजैक्ट की पेशकश भी की, जो मैंने स्वीकार कर ली। इसी सिलसिले में निमंत्रण-पत्र छपाने की ड्यूटी एक साथी ने ले ली। समय बहुत कम था कुछ दिन ही थे। पता नहीं क्या हुआ कार्ड छपे नहीं, मेरे तो पांव तले की ज़मीन खिसक गई। प्रैस वाले ने और चार दिन तक यह काम करने में असमर्थता प्रकट करके किनारा कर लिया। किसी पर गुस्सा-गिला करने का तो समय ही नहीं था। अब क्या करूं, थकी-टूटी घर आ गई। अपने परिचितों को याद किया कि कौन मुझे इस संकट से

उबार सकता है तो सफेद नामधारी बाणे में, सधा हुआ संतई व्यक्तित्व प्रकट हो गया। सहज-सरल सी आंखों में अपनत्व, मोह से तरल दृष्टि होठों पर सदा रहने वाली आधी-सी मुस्कान की दमक से दमकता चेहरा और सधा हुआ संतई-सा व्यक्तित्व यानी जगदीश सिंह वरियाम। कोई ज्यादा बड़ा परिचय भी नहीं था फिर भी मेरी अन्त: चेतना को विश्वास हो गया कि यही वह व्यक्ति है, जिसके द्वारा मेरा काम हो सकता है। पहुंच गई वरियाम के आफिस। यह दिन भी आधा ढल चुका था। मेरे लिए अब एक-एक घंटा बहुत कीमती था। जगदीश सिंह ने अपने प्रैस के कंपोज़टरों से बात की। हिन्दी का काम करने वाला उनमें कोई भी नहीं था। जगदीश फोन के पास आए और एक नम्बर मिलाया। उनका संजीदा चेहरा कुछ सहज हो गया था बोले, 'दीपक जलंधरी के पास चली जाओ, काम हो जाएगा, उनका काम ही कार्ड छापने का है।' मैं फिर अपने आपको ढोती हुई दीपक जलंधरी के शो रूम में पहुंच गई। दीपक ने कुछ नहीं पूछा आदेश दिया 'मैटर दिखाओ।' बड़े साइज़ के कार्ड के चार पेज देखकर दीपक कुछ सोचने लगे और पूछा, 'कब तक चाहिए?' मैंने कहा, 'आज रात तक नहीं तो कल सुबह तक।'

'हूं, बहुत बड़ा काम करने लगी हो, तुम आई हो और वह भी जगदीश वरियाम की सिफारिश के साथ, कुछ करना पड़ेगा। कागज़ ...?' आप ही लगाइए मैं ने कहा। 'ठीक है! कल ग्यारह बजे तक ले जाना।' मैंने चैन की सांस ली, तभी उनके फोन की घंटी बज उठी। मैंने दीपक को कहते सुना 'भाई, कैसे नहीं करूंगा मुझे भी तो शहर में रहना है।' उन्होंने रिसीवर मेरी तरफ बढ़ा दिया 'मेरी तो आवाज़ ही नहीं निकल रही थी गला भर आया था, बस इतना ही कह पाई' कह रहे हैं कि कल कार्ड मिल जाएंगे। 'धन्यवाद भी न कह सकी।' उस घड़ी में यह अहसास इतना भारी था कि सारे शब्द उनका बोझ उठाने में असमर्थ लग रहे थे। जगदीश जी ही बोले, 'चिन्ता न करो, दीपक जलंधरी ने कह दिया तो समझो काम हो गया।'

दूसरी सुबह ग्यारह बजे कार्ड मेरे घर पर थे। तब से आज तक उनसे जब भी मिलती हूं, मुझे लगता है जगदीश उम्र से बड़प्पन में कहीं ज्यादा बड़े हैं। अक्सर बढ़ती उम्र के साथ व्यक्ति 'बड़े' नहीं बूढ़े होते हैं। यह 'बड़प्पन' पाने का गुर जो सीखना चाहे जगदीश से सीखे। इस बड़प्पन ने ही उनके व्यक्तिव को हर वर्ग, हर उम्र, हर कैंप, हर विचारधारा के लोगों में सम्मानित, विश्वसनीय और प्रिय बना दिया है।

*-अजीत समाचार जालन्धर*

*29 अप्रैल, 2001*

## *Fund to develop Punjabi sought*

Our Correspondent

Jalandhar, April 29

"The governments of Punjab have failed to do anything for the uplift of the Punjabi language. Even the ruling Shiromani Akali Dal (Badal), which had launched an agitation against the then Central Government to carve out a Punjabi Suba on language basis, has failed to promote the cause of Punjabi. The state government should constitute a "Punjabi Development Fund" to help Punjabi writers, publishers, intellectuals". This was stated by the vice-chariman of the National Minorities Commission, Mr. Talochan Singh, during the silver jubilee function of "Waryam", a Punjabi magazine, here today.

He said that Punjabi writers, intellectuals and journalists virtually became a depressed lot since very few people preferred to purchase Punjabi books and literture. The Punjabi cinema was also not in a good health.

"The state government should constitute a Punjabi Development Fund and sanction an annual grant of Rs 5 crore to it. A committee of Punjabi intellectuals and journalists should be constituted which will utilise the money to help the poor writers and others contributing for the cause of the language", he added.

Noted, Punjabi writer Waryam Singh

Sandhu said. "The Punjabi community has not fully utilised the electronic media and computer technology to impart informationg among countrymen about the sacrifces made by its brave warriors, its history and rich culture.

This was evident from the fact that Prime Minister Atal Behari Vajpayee had admitted during the function to mark the bicentenary celebrations of Maharja Ranjit Singh's, coronation that he did not know that the Maharaja was such a great warrior, a kind ruler and had special love for downtroden people".

Jagdish Singh Waryam, Editor of "Waryam", in his address said that Punjabi could not be developed without the involvement of its followers at the grassroot levels. "The Punjabi people all over the world should come forward and join hands in the development of the language", he said.

Others who read paper include Dr. Lakhwinder Singh Johal, Mr. Sawaran Singh Virk, former Vice-Chancellor of Punjabi University Dr Joginder Singh Puar and freedom fighter Baba Bhagat Singh.

***–The Tribune***
***April 30, 2001***

## ਸੱਚੋ-ਸੱਚ ਦੱਸ ਵੇ ਜੋਗੀ

***—ਅਵਤਾਰ ਜੌੜਾ***

ਅੱਜ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿੱਚ ਪੰਜਾਬੀ ਪੱਤ੍ਰਿਕਾ 'ਵਰਿਆਮ' ਦੇ ੨੫ ਵਰ੍ਹੇ ਪੂਰੇ ਹੋਣ ਦਾ ਜਸ਼ਨ ਮਨਾਇਆ ਜਾ ਰਿਹਾ ਹੈ, 'ਵਰਿਆਮ-ਜਗਦੀਸ਼ ਸਿੰਘ ਜਾਂ ਜਗਦੀਸ਼ ਸਿੰਘ-ਵਰਿਆਮ ਦਾ ਰਿਸ਼ਤਾ/ਸੰਬੰਧ ਅਟੁੱਟ ਹੋ ਚੁੱਕਾ ਹੈ। ਵਰਿਆਮ ਦੇ ਇਸ ਜਸ਼ਨ ਵਿੱਚ ਇਸ ਅਟੁੱਟ ਰਿਸ਼ਤੇ ਕਰਕੇ ਜਗਦੀਸ਼ ਦਾ ਸਨਮਾਨ ਹੋ ਰਿਹਾ ਹੈ। ਭਾਵ ਜਗਦੀਸ਼ ਸਿੰਘ ਵਰਿਆਮ ਦਾ ਸਨਮਾਨ। ਵਰਿਆਮ ਅਕੇਲਾ ਦਾ ਸੰਕਲਪ ਸਾਹਿਤਕ-ਪੱਤਰਕਾਰੀ ਵਿੱਚ 'ਵਰਿਆਮ' ਰਾਹੀਂ ਪੁਨਰ-ਉਜਾਗਰ ਹੁੰਦਾ ਹੈ। ਇਸ ਲਈ ਮੈਂ ਮੁਬਾਰਕ ਆਖਦਾ ਹਾਂ। ਮੁਬਾਰਕ ਇਸ ਲਈ ਕਿ ਇਸ ਅਰਸੇ ਦੌਰਾਨ ਹੀ 'ਆਰਸੀ', 'ਨੀਲਮਣੀ' 'ਮੰਚਣ' ਤੇ 'ਲੋਅ' ਜਿਹੇ ਮਿਆਰੀ ਸਾਹਿਤਕ ਪਰਚੇ ਪੱਕੇ-ਪੈਰੀਂ ਹੋਣ ਦੇ ਬਾਵਜੂਦ ਅਸਤ ਹੋ ਗਏ ਅਤੇ ਕਈ ਹੋਰ ਨਵੇਂ ਕਾਵਿ-ਲੋਕ, 'ਸਰੋਕਾਰ' 'ਅੱਖਰ' ਉਦੇ ਹੁੰਦੇ ਆਪਣੀ ਵੱਖਰੀ ਪਛਾਣ ਸਿਰਜਦੇ ਹਨ। ਇਸ ਉਦੇ-ਅਸਤ ਦੀ ਪ੍ਰਕਿਰਿਆ ਨਾਲ ਕਈ ਪ੍ਰਸ਼ਨ ਜੁੜੇ ਹਨ। ਵਰਿਆਮ ਦੇ ਬਹਾਨੇ ਅੱਜ ਵੀ ਪਾਠਕਾਂ ਨਾਲ ਸਾਂਝੇ ਕਰਨ ਨੂੰ ਮਨ ਕਰਦਾ ਹੈ।

ਵਰਿਆਮ ਦਾ ਮੈਂ ੨੫ ਵਰ੍ਹਿਆਂ ਤੋਂ ਹੀ ਪਾਠਕ ਹਾਂ ਜਾਂ ਕਹਿ ਲਓ ਅੰਗ-ਸੰਗ ਰਿਹਾ ਹਾਂ, ਇਸ ਦੇ ਵਿਕਾਸ ਸਫਰ ਦੀ ਮੈਨੂੰ ਜਾਣਕਾਰੀ ਹੈ। ਪ੍ਰਬੰਧਕੀ ਕਾਰਜ ਦੇ ਨਾਲ-ਨਾਲ ਮੈਟਰ ਦੀ ਛਾਣ-ਬੀਣ, ਪਰੂਫ ਪੜ੍ਹਨ, ਪਤੇ ਲਿਖਣ ਦਾ ਕਾਰਜ ਖੁਦ ਜਗਦੀਸ਼ ਸਿੰਘ ਕਰਦਾ ਰਿਹਾ ਹੈ। ਬੇਸ਼ੱਕ ਪਰਚੇ ਵਿੱਚ ਕਈ ਵਾਰ ਆਰਥਿਕ ਸੰਕਟ ਦੀ ਗੱਲ ਵੀ ਹੁੰਦੀ ਰਹੀ ਹੈ, ਪਰ ਆਰਥਿਕਤਾ ਕਦੇ ਪਰਚੇ ਦੀ ਨਿਰੰਤਰਤਾ ਨੂੰ ਖੰਡਤ ਨਾ ਕਰ ਸਕੀ। ਇਹ ਜਗਦੀਸ਼ ਸਿੰਘ ਦੀ ਦ੍ਰਿੜਤਾ ਹੀ ਸੀ, ਜੋ ਹਰ ਹੀਲੇ ਮਿੱਤਰ-ਪਿਆਰਿਆਂ ਦੇ ਸਹਿਯੋਗ ਨਾਲ ਵਰਿਆਮ ਨੂੰ ਪਾਠਕਾਂ ਦੇ ਦਰਵਾਜ਼ੇ ਪੁੱਜਦਾ ਕਰਦੀ ਰਹੀ। ਹੱਥ ਨਾਲ ਕੰਪੋਜ਼ਿੰਗ ਦੇ ਦੌਰ 'ਚੋਂ ਅਗਾਂਹ ਨਿਕਲਦਾ ਕੰਪਿਊਟਰ ਕੰਪੋਜ਼ਿੰਗ ਦੌਰ ਵਿਚ ਪਰਵੇਸ਼ ਕਰ ਚੁੱਕਾ ਹੈ। 'ਵਰਿਆਮ ਅਕੇਲਾ' ਦੀ ਗੱਲ ਮੈਂ ਇਸ ਲਈ ਵੀ ਕਰਦਾ ਹਾਂ। ਇਸ ਦੇ ਪਾਠਕਾਂ ਦਾ ਦਾਇਰਾ ਵਿਸ਼ਾਲ ਹੁੰਦਾ ਹੀ ਗਿਆ ਹੈ। ਇਸ ਦਾ ਇੱਕ ਕਾਰਨ ਬਹੁ-ਵਿਧਾਵੀ ਹੋਣਾ ਵੀ ਹੋ ਸਕਦਾ ਹੈ। ਨਾਮਧਾਰੀ ਸੰਪਰਦਾਇ ਦੀਆਂ ਹਰ ਤਰ੍ਹਾਂ ਦੀਆਂ ਸਰਗਰਮੀਆਂ ਦੀ ਪਛਾਣ ਕਰਾਉਣ ਦੇ ਨਾਲ-ਨਾਲ ਸਾਹਿਤ ਇਸ ਦਾ ਦੂਸਰਾ ਪ੍ਰਮੁੱਖ ਸਰੋਕਾਰ ਹੈ। ਸਫ਼ਰਨਾਮਾ, ਕਹਾਣੀ, ਸ਼ਾਇਰੀ, ਆਲੋਚਨਾਤਮਕ ਲੇਖ, ਨਾਟਕ ਇਸ ਵਿੱਚ ਪ੍ਰਕਾਸ਼ਿਤ ਹੁੰਦੇ ਰਹੇ ਹਨ। ਇਸ ਦੇ ਟਾਈਟਲ ਵੀ ਆਪਣੀ ਦਿੱਖ ਕਰਕੇ ਵੱਖਰਤਾ ਰੱਖਦੇ ਹਨ। ਵਰਿਆਮ ਮੇਰੇ ਲਈ ਇਸ ਲਈ ਵੀ ਯਾਦਗਾਰੀ ਹੈ ਕਿ ਮੇਰਾ ਪਹਿਲਾ ਆਲੋਚਨਾਤਮਕ ਲੇਖ 'ਨਵੀਂ ਪੰਜਾਬੀ ਗ਼ਜ਼ਲ ਸੀਮਾ ਅਤੇ ਸੰਭਾਵਨਾ' ਇਸ ਦੇ ਪਹਿਲੇ ਅੰਕਾਂ ਵਿੱਚ ਪ੍ਰਕਾਸ਼ਿਤ ਹੋਇਆ ਸੀ। ਡਾ. ਜਗਤਾਰ, ਦੇਵਿੰਦਰ ਜੋਸ਼, ਮਹਿੰਦਰ ਦੀਵਾਨਾ ਜਿਹੇ ਸ਼ਾਇਰ ਇਸ ਲੇਖ ਰਾਹੀਂ ਮੇਰੇ ਸੰਪਰਕ 'ਚ ਆਏ ਸਨ। ਬਹੁ-ਸਰੋਕਾਰੀ, ਬਹੁ-ਪਰਤੀ ਹੋਣ ਕਰਕੇ ਵਰਿਆਮ ਦੀ ਇਹ ਸੀਮਾ ਵੀ ਬਣਦੀ ਹੈ ਕਿ ਸਾਹਿਤ ਵਿੱਚ ਕੋਈ ਪ੍ਰਭਾਵੀ ਭੂਮਿਕਾ ਅਦਾ ਨਹੀਂ ਕਰ ਸਕਿਆ ਅਜੇ ਕਿ ਇਸ ਸਮੇਂ ਦੌਰਾਨ ਕਈ ਸਾਹਿਤ ਮਸਲੇ/ਸੰਕਟ ਉਭਰੇ। ਸ਼ਾਇਦ ਇਹ ਸੰਪਾਦਕ ਜਗਦੀਸ਼ ਸਿੰਘ ਦੇ ਸੁਭਾਅ ਦਾ ਹੀ ਪ੍ਰਤਿਫਲ ਹੈ ਜੋ ਵਿਵਾਦ 'ਚ ਪੈਣ ਤੋਂ ਗੁਰੇਜ਼ ਕਰਦਾ, ਸਭ ਨਾਲ ਸਾਂਝ ਬਣਾਈ ਰੱਖਣ ਦੀ ਬਿਰਤੀ ਦਾ ਧਾਰਨੀ ਹੈ। ਅੱਜ ਦੇ ਦੌਰ 'ਚ ਉਂਝ ਇਹ ਵੀ ਇੱਕ ਨਿਰੰਤਰਤਾ ਬਣੀ ਰਹੇ, ਇਹ ਮੇਰੀ ਦਿਲੀ ਦੁਆ ਹੈ।

ਵਰਿਆਮ ਦੇ ੨੫ ਵਰ੍ਹੇ ਪੂਰੇ ਹੋਣ, ਇਸ ਲਈ ਵੀ ਮੁਬਾਰਕ

ਦੇ ਹੱਕਦਾਰ ਹਨ ਕਿ ਅੱਜ ਆਮ ਜੀਵਨ ਵਿੱਚ, ਲੋਕ ਵਿਹਾਰ ਵਿੱਚ ਸਾਹਿਤ ਤੇਜ਼ੀ ਨਾਲ ਹਾਸ਼ੀਏ ਵੱਲ ਜਾ ਰਿਹਾ ਹੈ। ਪਾਠਕ ਦੇ ਸੰਕਟ, ਪੁਸਤਕ-ਸੱਭਿਆਚਾਰ ਦੀ ਗੱਲ ਅਸੀਂ ਇਸ ਪ੍ਰਸੰਗ ਵਿੱਚ ਹੀ ਵਾਰ-ਵਾਰ ਕਰਦੇ ਹਾਂ। ਇਸ ਦੇ ਕਈ ਕਾਰਨ ਸਾਹਮਣੇ ਆਉਂਦੇ ਹਨ। ਅਰਥ-ਸੰਪੰਨਤਾ ਸਦਕਾ ਅਰਾਮ-ਪਸੰਦ ਸੁਖੈਨ ਬਿਰਤੀ, ਜੋ ਮਨੋਰੰਜਨ ਮੁਖੀ ਹੈ ਵਧੇਰੇ ਅਤੇ ਗਿਆਨ/ਚਿੰਤਨ ਮੁਖੀ ਘੱਟ। ਇਸ ਕਰਕੇ ਕੈਸਿਟ ਸੱਭਿਆਚਾਰ ਪੰਜਾਬੀ ਮਾਨਸਿਕਤਾ 'ਤੇ ਭਾਰੂ ਹੋ ਗਿਆ। ਬਿਜਲਈ ਸੰਚਾਰ ਮਾਧਿਅਮ ਟੈਲੀਵੀਜ਼ਨ ਨੇ ਹੋਰ ਪ੍ਰਭਾਵਿਤ ਕੀਤਾ। ਪੜ੍ਹਨ ਤੇ ਗੱਲ ਸੁਣਨ, ਵੇਖਣ ਨੂੰ ਤਰਜੀਹ ਦੇਣ ਲੱਗੀ। ਪੁਸਤਕ ਪੜ੍ਹਨ ਦਾ ਸਮਾਂ ਟੈਲੀਵੀਜ਼ਨ ਚੈਨਲਾਂ ਨੇ ਲੈ ਲਿਆ। ਇਸ ਪਰਿਵਰਤਨ ਨੂੰ ਸਾਹਿਤ ਆਪਣੇ ਹੱਕ 'ਚ ਨਹੀਂ ਭੁਗਤਾ ਸਕਿਆ। ਗੰਭੀਰ, ਮਿਆਰੀ-ਸਾਹਿਤ ਦਾ ਫਿਲਮਾਂਕਣ ਕਰਨ ਦੀ ਥਾਂ ਵਿਉਪਾਰਕ ਪਹੁੰਚ ਨੇ ਲੋਕ-ਮਾਨਸਿਕਤਾ ਦੀਆਂ ਕਮਜ਼ੋਰੀਆਂ ਨੂੰ ਕੈਸ਼ ਕਰਦਿਆਂ (ਦੂਸਰੇ ਸ਼ਬਦਾਂ ਦਾ ਸ਼ੋਸ਼ਣ ਕਰਦਿਆਂ) ਮਹਿਜ਼ ਮਨੋਰੰਜਨ ਅਤੇ ਧਾਰਮਿਕ, ਅੰਧ-ਵਿਸ਼ਵਾਸੀ ਭਾਵਨਾਵਾਂ ਨੂੰ ਪ੍ਰਮੁੱਖਤਾ ਦਿੱਤੀ। ਜੇ ਸਾਹਿਤ ਪ੍ਰਤੀ ਗੰਭੀਰਤਾ ਹੁੰਦੀ ਤਾਂ ਇਸ ਦਰਸ਼ਕਾਂ ਦੀ ਭੀੜ ਵਿਚੋਂ ਮਿਆਰੀ ਸਾਹਿਤ-ਪਾਠਕ ਬਣਾਏ ਜਾ ਸਕਦੇ ਹਨ, ਮਿਆਰੀ ਸਾਹਿਤ-ਰਚਨਾਵਾਂ ਤੇ ਲੜੀਵਾਰ ਜਾਂ ਛੋਟੀਆਂ ਫਿਲਮਾਂ ਬਣ ਕੇ ਸੁਚੇਤ ਦਰਸ਼ਕ ਨੂੰ ਟੁੰਬਿਆ ਜਾ ਸਕਦਾ ਸੀ ਜਾਂ ਹੈ, ਪਰ ਅਜਿਹਾ ਕਰਨ, ਹੋਣ ਲਈ ਸੰਚਾਰ ਸਾਧਨ ਤੇ ਲੇਖਕ (ਸਾਹਿਤਕਾਰ) ਦਰਮਿਆਨ ਜੋ ਸਾਂਝ ਬਣਨੀ ਚਾਹੀਦੀ ਹੈ, ਉਹ ਬਣੀ ਨਹੀਂ। ਇਸ ਲਈ ਕੋਈ ਯਤਨ ਵਿਸ਼ੇਸ਼ ਹੋਏ ਵੀ ਨਹੀਂ।

ਸਾਹਿਤਕ-ਪਾਠਕ ਦੇ ਸੰਕਟ ਵੇਲੇ ਇਹ ਧਾਰਨਾ ਵੀ ਅਹਿਮੀਅਤ ਰੱਖਦੀ ਹੈ ਕਿ ਇੱਕ ਤਾਂ ਸਾਹਿਤਕ ਰਚਨਾ (ਪੁਸਤਕ) ਦੀ ਕੀਮਤ ਵਿਚੋਂ ਬਾਹਰ ਦੀ ਹੁੰਦੀ ਹੈ ਅਤੇ ਦੂਸਰੇ ਆਮ ਪ੍ਰਾਪਤ ਵੀ ਨਹੀਂ। ਜੇ ਚੰਗੀ ਪੁਸਤਕ, ਸਸਤੀ ਕੀਮਤ 'ਤੇ ਹਰ ਥਾਂ ਪਹੁੰਚਾਈ ਜਾ ਸਕੇ ਤਾਂ ਵਿਕਦੀ ਹੈ। ਇਹ ਸੰਕਟ ਤਾਂ ਪਬਲਿਸ਼ਰਾਂ ਦਾ ਪੈਦਾ ਕੀਤਾ ਹੋਇਆ ਹੈ। ਦੂਸਰੇ ਪਾਸੇ ਪੰਜਾਬੀ ਅਖਬਾਰਾਂ ਵੀ ਕੁਝ ਹੱਦ ਤੱਕ ਜ਼ਿੰਮੇਵਾਰ ਬਣਦੀਆਂ ਹਨ। ਬਹੁਤੀਆਂ ਅਖਬਾਰਾਂ ਦੇ ਪੰਨਿਆਂ ਤੋਂ ਗੰਭੀਰ, ਮਿਆਰੀ ਸਾਹਿਤ ਅਲੋਪ ਹੋ ਗਿਆ ਹੈ ਅਤੇ ਹਲਕਾ-ਫੁਲਕਾ ਪ੍ਰਮੁੱਖ ਹੋ ਗਿਆ ਹੈ, ਪੁਸਤਕ ਸਮੀਖਿਆ ਵੀ ਅਜਿਹੀ, ਜੋ ਉਤਸ਼ਾਹਿਤ, ਪ੍ਰੇਰਿਤ ਕਰਨ ਵਾਲੀ ਨਹੀਂ, ਇਸ ਤੋਂ ਵੀ ਵੱਧਕੇ ਇਹ ਕਿ ਸ਼ਬਦ ਪੱਤਰਕਾਰਤਾ ਦੀ ਥਾਂ ਫੋਟੋ-ਪੱਤਰਕਾਰਤਾ ਪ੍ਰਮੁੱਖ ਹੋ ਗਈ ਹੈ, ਇਸ ਵਿਚੋਂ ਵੀ ਫੈਸ਼ਨ ਸ਼ੋਅ, ਫਿਲਮਾਂ ਦੀਆਂ ਤਸਵੀਰਾਂ ਨੂੰ ਪਹਿਲ/ਫਲੈਸ਼ ਨਾਲ, ਇਹ ਵੀ ਤਾਂ ਵਿਉਪਾਰਕ ਨੀਤੀ ਹੀ ਹੈ। ਵਿਉਪਾਰਕ ਨੀਤੀ ਬਜ਼ਾਰ ਵੇਖਦੀ ਹੈ, ਮੰਗ ਦੇਖਦੀ ਪੂਰਤੀ ਕਰਦੀ ਹੈ। ਚੇਤਨਾ, ਚਿੰਤਨ ਉਸ ਦੇ ਉਦੇਸ਼ 'ਚੋਂ ਮਨਫ਼ੀ ਹੋਣ ਕਾਰਨ, ਸਾਹਿਤ ਵਲੋਂ ਬੇਮੁੱਖਤਾ ਦਾ ਸਬੱਬ ਬਣਦੀ ਹੈ।

ਕੈਸਟ/ਵੀਡੀਓ ਪਾਰਲਰ ਤੁਹਾਨੂੰ ਹਰ ਗਲੀ-ਮੁਹੱਲੇ ਮਿਲ ਜਾਣਗੇ। ਪਰ ਕਿਤਾਬ ਘਰ ਲੱਭਿਆ ਵੀ ਨਹੀਂ ਲੱਭਦੇ। ਲਾਂਇਬਰੇਰੀਆਂ ਦਾ ਪ੍ਰਚਲਨ ਘਟ ਰਿਹਾ ਹੈ। ਜੋ ਹਨ, ਉਨ੍ਹਾਂ 'ਚ ਨਵੀਂ ਪੁਸਤਕ ਦੀ ਖਰੀਦ ਨਹੀਂ। ਪੰਜਾਬ 'ਚ ਇਹ ਵਾਪਰ ਰਿਹਾ ਹੈ। ਸਰਕਾਰ ਲਈ ਭਾਸ਼ਾ, ਸਾਹਿਤ ਅਤੇ ਸੱਭਿਆਚਾਰ ਕੋਈ ਮਹੱਤਵ ਵਾਲੀ ਗੱਲ ਹੀ ਨਹੀਂ। ਇਸ ਲਈ ਕੋਈ ਨੀਤੀ ਵੀ ਨਹੀਂ। ਨੀਤੀ ਨਹੀਂ ਤਾਂ ਉਤਸ਼ਾਹ ਵੀ ਨਹੀਂ ਹੋਣਾ। ਅਜਿਹੇ ਮਾਹੌਲ ਵਿੱਚ ਪੁਸਤਕ ਹੀ ਨਹੀਂ ਪੱਤ੍ਰਿਕਾ ਵੀ ਨਜ਼ਰ ਅੰਦਾਜ਼ ਹੋ ਜਾਂਦੀ। ਮੈਂ ਕਈ ਮਿੱਤਰਾਂ ਦੇ ਘਰ ਵੇਖਿਆ ਹੈ, ਆਈਆਂ ਹੋਈਆਂ ਪੱਤ੍ਰਿਕਾਵਾਂ ਰੈਪਰ ਖੋਲ੍ਹੇ ਬਿਨਾਂ ਰੱਦੀ 'ਚ ਪਈਆਂ ਹੁੰਦੀਆਂ ਹਨ। ਪੱਤ੍ਰਿਕਾ ਦਾ ਆਪਣਾ ਹੀ ਮਹੱਤਵ ਹੁੰਦਾ ਹੈ, ਜੋ ਰਿਹਾ ਹੈ ਅਤੇ ਰਹੇਗਾ ਵੀ। ਇਸੇ ਲਈ ਪੰਜਾਬੀ ਪੱਤ੍ਰਿਕਾਵਾਂ ਦੀ ਉਦੈ ਅਸਤ ਦੀ ਪ੍ਰਕਿਰਿਆ ਜਾਰੀ ਹੈ। ਅਕਸ ਗਰੁੱਪ ਅਤੇ ਮਹਿਰਮ ਗਰੁੱਪ ਦੇ ਉਦਾਹਰਣਾਂ ਸਾਡੇ ਸਾਹਮਣੇ ਹਨ। ਪਿਛਲ ਝਾਤ ਮਾਰੀਏ ਤਾਂ ਵੇਖਦੇ ਹਾਂ ਕਿ ਅਨੇਕਾਂ ਪੰਜਾਬੀ ਮਿਆਰੀ ਪੱਤ੍ਰਿਕਾਵਾਂ ਉਦੈ ਹੋਈਆਂ, ਆਪਣਾ ਜੀਵਨ ਜੀਵਿਆ, ਆਪਣੀ ਬਣਦੀ ਭੂਮਿਕਾ ਨਿਭਾਈ ਅਤੇ ਅਸਤ ਹੋ ਗਈਆਂ। ਕਿਰਿਆ-ਪ੍ਰਕਿਰਿਆ ਦਾ ਅੰਤ ਨਹੀਂ ਹੋਇਆ, ਕਈ ਹੋਰ ਉਦੈ ਹੋਈਆਂ। ਆਰਸੀ, ਦ੍ਰਿਸ਼ਟੀ, ਨੀਲਮਣੀ, ਲਅ ਇਸ ਪ੍ਰਸੰਗ 'ਚ ਵੇਖੀਆਂ ਜਾ ਸਕਦੀਆਂ ਹਨ, ਜੋ ਅਸਤ ਹੋ ਗਈਆਂ। ਸਮਦਰਸ਼ੀ, ਸਮਕਾਲੀਨ ਸਾਹਿਤ, ਕਾਵਿਲੋਕ, ਸਰੋਕਾਰ, ਅੱਖਰ, ਸਿਰਜਣਾ ਆਪਣੀ ਬਣਦੀ ਭੂਮਿਕਾ ਅਦਾ ਕਰ-ਰਹੀਆਂ ਹਨ। ਵਰਿਆਮ ਦੀ ਆਪਣੀ ਭੂਮਿਕਾ ਹੈ। ਪੱਤ੍ਰਿਕਾ ਦਾ ਰੋਲ ਉਸ ਦੇ ਸੰਪਾਦਕ ਦੇ ਸੰਕਲਪ ਅਨੁਸਾਰ ਹੀ ਬਣਦੇ ਅਤੇ ਸੰਕਲਪ ਉਦੇਸ਼ ਹਰੇਕ ਦਾ ਆਪਣਾ-ਆਪਣਾ। ਸੰਕਲਪ ਅਨੁਸਾਰ ਹੀ ਪੱਤ੍ਰਿਕਾ ਦੀ ਉਮਰ ਹੁੰਦੀ ਹੈ।

ਇਸ ਸੰਖੇਪ ਰਚਨਾ 'ਚੋਂ ਜੋ ਪ੍ਰਸ਼ਨ ਉਭਰਦੇ ਹਨ, ਉਹ ਸੰਵਾਦ ਦੀ ਮੰਗ ਕਰਦੇ ਹਨ—

(1) ਸਾਹਿਤ ਰਾਹੀਂ ਰਾਜਨੀਤੀ ਕਰਨੀ ਕੀ ਜਾਇਜ਼ ਹੈ? (ਪੱਤ੍ਰਿਕਾਵਾਂ ਦੇ ਪਰਿਪੇਖ 'ਚ)

(2) ਅੱਜ ਸਾਹਿਤ ਪ੍ਰਤਿ ਲੋਕ-ਵਿਹਾਰ, ਮਾਨਸਿਕਤਾ ਕੀ ਹੈ ?

(3) ਸਾਡੇ ਪੂਰੇ ਪਰਿਵੇਸ਼ 'ਚ ਸਾਹਿਤ ਦਾ ਕੀ ਸਥਾਨ ਹੈ?

(4) ਸਾਡੇ ਘਰ ਪਰਿਵਾਰ ਵਿੱਚ ਕਿਤਾਬਾਂ ਦੀ ਅਹਿਮੀਅਤ ਕਿੰਨੀ ਕੁ ਹੈ।

(5) ਸਰਕਾਰ ਦੀ ਨੀਤੀ ਕੀ ਹੈ ?

*—ਨਵਾਂ ਜ਼ਮਾਨਾ*

*੨੯ ਅਪਰੈਲ ੨੦੦੧*

# ਯਾਤਰਾ ਲਾਹੌਰ-ਪਾਕਿਸਤਾਨ ਦੀ

—ਕੁਲਵੰਤ ਫਲੌਰਾ ਨੈਰੋਬੀ

ਪਾਕਿਸਤਾਨ ਮੇਰੇ ਵਾਸਤੇ ਐਸਾ ਦੇਸ਼ ਸੀ ਜੋ ਕੇਵਲ ਨਕਸ਼ੇ ਉਤੇ ਹੀ ਹੈ ਅਤੇ ਮੇਰੇ ਵਰਗੇ ਸਿਖ ਵਾਸਤੇ ਉਥੋਂ ਦੀ ਯਾਤਰਾ ਕਦੇ ਵੀ ਨਹੀਂ ਸੀ ਹੋਣੀ। ਕਿਸੇ ਤਰ੍ਹਾਂ ਮੇਰੇ ਦਿਲ ਤੇ ਇਹ ਉਕਰਿਆ ਪਿਆ ਸੀ ਕਿ ਇਹੋ ਜਿਹੀ ਥਾਂ ਤੇ ਗੈਰ ਮੁਸਲਿਮ ਨੂੰ ਓਪਰਾ ਬੰਦਾ ਹੀ ਸਮਝਿਆ ਜਾਂਦਾ ਹੈ। ਸਾਡੇ ਬਹੁਤ ਸਾਰੇ ਮੁਸਲਮਾਨ ਨੇੜਲੇ ਦੋਸਤ ਹਨ ਅਤੇ ਹਰ ਮਿਲਣੀ ਸਮੇਂ ਅਸੀਂ ਭਾਰਤ ਅਤੇ ਪਾਕਿਸਤਾਨ ਬਾਰੇ ਗਲ ਕਰਦੇ ਹਾਂ ਪਰ ਕੇਵਲ ਇਕ ਵਿਸ਼ੇ ਵਜੋਂ ਹੀ।

ਤੁਸੀਂ ਮੇਰੀ ਅਪਾਰ ਹੈਰਤ ਦਾ ਅੰਦਾਜ਼ਾ ਲਾਓ ਜਦੋਂ ੧੯੯੭ ਦੇ ਦਸੰਬਰ ਦੀ ਛੁਟੀਆਂ ਵਾਸਤੇ ਸਕੂਲ ਬੰਦ ਹੋਏ ਤਾਂ ਮੇਰੇ ਪਿਤਾ ਅਤੇ ਮਾਤਾ (ਮੇਰੇ ਦਾਦਾ ਅਤੇ ਦਾਦੀ ਜਿਨ੍ਹਾਂ ਨਾਲ ਮੈਂ ਸਾਰੀ ਉਮਰ ਰਿਹਾ ਹਾਂ) ਜੀ ਨੇ ਮੈਨੂੰ ਦਸਿਆ ਕਿ ਅਸੀਂ ਪਾਕਿਸਤਾਨ ਵਿਚ ਲਾਹੌਰ ਜਾ ਰਹੇ ਹਾਂ।

ਹਾਂ ਤੇ ਇਕ ਪਰਿਵਾਰ ਜਿਨ੍ਹਾਂ ਨੂੰ ਖਾਨ ਕਿਹਾ ਜਾਂਦਾ ਹੈ ਸਾਡੇ ਬੁਹਤ ਬਹੁਤ ਨਜ਼ਦੀਕ ਹਨ। ਉਹਨਾਂ ਦੀ ਪੁੱਤਰੀ ਦਾ ਵਿਆਹ ਲਾਹੌਰ ਦੇ ਇਕ ਨੌਜਵਾਨ ਨਾਲ ਹੋ ਰਿਹਾ ਸੀ। ਪਹਿਲਾਂ ਹਸਦ ਹਸਦੇ ਫਿਰ ਗੰਭੀਰਤਾ ਨਾਲ ਉਹਨਾਂ ਸਾਨੂੰ ਬੁਲਾਵਾ ਦਿਤਾ। ਮੇਰੇ ਡੈਡ ਨੇ ਜਕੋ ਤੱਕੀ ਵਿਚ ਹਾਂ ਕਰ ਦਿਤੀ। ਅਤੇ ਬਚਨ ਦਾ ਧਨੀ ਹੋਣ ਕਰਕੇ ਫਲਾਈਟ ਦੀ ਬੁਕਿੰਗ ਕਰਵਾ ਕੇ ਯਾਤਰਾ ਦੀ ਤਿਆਰੀ ਕਰ ਲਈ ਜਿਸਦਾ ਅੰਤਲੇ ਦਿਨ ਤਕ ਮੈਨੂੰ ਪਤਾ ਨਾ ਲਗਾ। ਬਾਦ ਵਿਚ ਮੈਨੂੰ ਇਹ ਦਸਿਆ ਗਿਆ ਕਿ ਅਸਾਂ ਡੁਬਈ ਵਿਚ ਵੀ ਰੁਕਣਾ ਹੈ ਜਿਥੇ ਅਸੀਂ ਆਪਣੇ ਸਿਖ ਦੋਸਤਾਂ ਕੋਲ ਠਹਿਰਣਾ ਹੈ। ਵੀਜ਼ੇ ਦਾ ਪਰਬੰਧ ਦੋਹਾਂ ਪਰਿਵਾਰਾਂ ਨੇ ਕੀਤਾ ਸੀ। ਪਾਕਿਸਤਾਨ ਦਾ ਵੀਜ਼ਾ ਖਾਨਾਂ ਤੇ ਅਤੇ ਡੁਬਈ ਦਾ ਓਬਰਾਇਆਂ ਨੇ।

**ਡੁਬਈ**

ਸਕੂਲ ਬੰਦ ਹੋਣ ਦੇ ਠੀਕ ਬਾਦ ਅਸੀਂ ਆਪਣੇ ਰਾਹ ਤੇ ਸਾਂ। ਪੀ. ਆਈ. ਏ. (ਪਾਕਿਸਤਾਨ ਇੰਟਰਨੈਸ਼ਨਲ ਏਅਰਲਾਈਨਜ਼) ਦੀ ਇਕ ਉਡਾਣ ੪ ਦਸੰਬਰ ਨੂੰ ਜੋਮੋ ਕਨਿਆਟਾ ਇੰਟਰਨੈਸ਼ਨਲ ਹਵਾਈ ਅੱਡੇ ਤੋਂ ਚਲੀ। ਪੰਜ ਘੰਟਿਆਂ ਬਾਦ ਜਹਾਜ਼ ਡੁੱਬਈ ਕੌਮਾਂਤਰੀ ਹਵਾਈ ਅੱਡੇ ਤੇ ਉਤਰਿਆ। ਸਾਡੇ ਦੋਸਤ ਅਪਣੀ ਅਨੰਦਮਈ ਲਿਮੋ ਗਡੀ ਵਿਚ ਸਾਨੂੰ ਲੈਣ ਆਏ ਹੋਏ ਸਨ। ਵੀਹਾਂ ਮਿੰਟਾਂ ਵਿਚ ਅਸੀਂ ਡੁਬਈ ਦੇ ਪੌਸ਼ ਏਰੀਏ ਵਿਚ ਗਗਨ ਚੁੰਬੀ ਇਮਾਰਤ ਦੀ ੨੭ ਵੀਂ ਮੰਜ਼ਿਲ ਤੇ ਉਹਨਾਂ ਦੇ ਅਲਟਰਾਂ ਮਾਡਰਨ ਅਪਾਰਟਮੇਂਟ ਵਿਚ ਸਾਂ। ਸਾਡੇ ਦੋਸਤਾਂ, ਦੋ ਭਰਾਵਾਂ ਮਾਬੀ ਤੇ ਰੂਬੀ ਨੇ ਅਗਲੇ ਤਿੰਨ ਦਿਨਾਂ ਵਾਸਤੇ ਆਪਣਾ ਕੰਮ ਕਾਜ ਇਸ ਵਾਸਤੇ ਤਿਆਗ ਦਿਤਾ ਤਾ ਕਿ ਉਹ ਸਾਨੂੰ ਆਲਾ ਦੁਆਲਾ ਦਿਖਾ ਸਕਣ। ਡੁਬਈ ਵਿਚ ਵੇਖਣ ਵਾਲੀ ਕੋਈ ਵੀ ਥਾਂ ਅਸੀਂ ਨਾ ਛੱਡੀ। ਅੱਸੀਂ ਡੁਬਈ ਦੇ ਆਲੇ ਦੁਆਲੇ ਸਭ ਇਲਾਕਿਆਂ ਵਿਚ ਘੁੰਮੇ। ਸਭ ਮਹੱਤਵ ਪੂਰਨ ਥਾਵਾਂ ਤੇ ਗਏ, ਹਰ ਪੌਸ਼ ਰੈਸਟੋਰੈਂਟ ਅਤੇ ਹੋਟਲ ਵਿਚ ਖਾਣਾ ਖਾਧਾ ਮੰਨਪਰਚਾਵੇ ਦੇ ਖੇਤਰਾਂ ਵਿਚ ਅਨੰਦ ਲਿਆ ਅਤੇ ਇਥੋਂ ਦੇ ਅਤਿ ਆਧੁਨਕ ਸ਼ਾਪਿੰਗ ਥਾਵਾਂ ਵਿਚ ਖਰੀਦ ਕੀਤੀ।



ਸਾਡੇ ਅੰਤਲੇ ਦਿਨ ਉਹਨਾਂ ਸਾਨੂੰ ਮਾਰੂਥਲ ਵਿਚ ਪਰਸਿਧ ਡੇਜ਼ਰਟ ਸਫਾਰੀ ਤੇ ਭੇਜਿਆ ਜੋ ਆਪਣੇ ਆਪ ਵਿਚ ਇਕ ਅਨੋਖਾ ਤਜਰਬਾ ਸੀ। ਫੋਰ ਵ੍ਹੀਲ ਕਾਰ ਦਾ ਕਰਤਬੀ ਚਲਣ ਇਕ ਬਹੁਤ ਸਜੀਵ ਅਨੰਦ ਮਈ ਤਜਰਬਾ ਸੀ। ਬਹੁਮੁੱਲੇ ਤੰਬੂਆਂ ਦੇ ਕੈਂਪ ਵਿਚ ਠਹਿਰਣਾ ਜਿਥੇ ਸਭ ਨਵੀਨ ਸਹੂਲਤਾਂ ਸਨ ਸ਼ਾਹੀ ਅਰਬ ਰਾਤਾਂ ਦਾ ਦ੍ਰਿਸ਼ ਸੀ ਜਿਥੇ ਮਾਰੂਥਲ ਦੀਆਂ ਖਾਮੋਸ਼ ਰਾਤਾਂ ਵਿਚ ਬਹੁਤ ਮਹਿੰਗੇ ਖਾਣੇ ਤੇ ਬੇਲੀ ਡਾਂਸਰ ਸਨ।

ਖਾਣਾ ਕਮਾਲ ਦਾ ਸੀ ਅਤੇ ਮਨਪਰਚਾਵਾ ਜਿਵੇਂ ਕਿਸੇ ਬਾਹਰਲੀ ਦੁਨੀਆਂ ਦਾ ਹੋਵੇ। ਨੀਵੇਂ ਨੀਵੇਂ ਮੇਜ਼ ਵਡੇ ਸਰਹਾਣੇ ਵਰਗੀਆਂ ਸੀਟਾਂ ਅਤੇ ਬਹੁਤ ਕੀਮਤੀ ਫਰਨੀਚਰ ਕਿਸੇ ਸ਼ਾਹੀ ਖਾਣੇ ਤੋਂ ਘਟ ਪ੍ਰਭਾਵ ਨਹੀਂ ਸੀ ਰਖਦਾ। ਸਮਾਂ ਖੜੋ ਗਿਆ ਸੀ ਜਦੋਂ ਅੱਧੀ ਰਾਤ ਨੂੰ ਵਾਪਸ ਜਾਣ ਦਾ ਬੁਲਾਵਾ ਆ ਗਿਆ। ਸਾਰਾ ਉਤਸ਼ਾਹ ਮੱਠਾ ਪੈ ਗਿਆ। ਸਿਸਕਦੇ ਅਤੇ ਉਬਾਸੀਆਂ ਲੈਂਦੇ ਅਸੀਂ ਵਾਪਸ ਸ਼ਹਿਰ ਵਿਚ ਆ ਗਏ।

ਨਵੀਨ ਬੰਦਰਗਾਹਾਂ ਹਵਾਈ ਅੱਡੇ ਅਤੇ ਨਵੇਂ ਤੋਂ ਨਵੇਂ ਮਾਡਰਨ ਬਿਲਡਿੰਗ ਡਿਜ਼ਾਈਨਾਂ ਨਾਲ ਡੁਬਈ ਇਕੀਵੀਂ ਸਦੀ ਦੀ ਮਹਿਕ ਪੈਦਾ ਕਰਦੀ ਹੈ। ਲੋਕ ਸਾਰਿਆਂ ਦੀ ਇਜ਼ਤ ਕਰਦੇ ਹਨ। ਸੜਕਾਂ ਬਿਲਕੁਲ ਸਾਫ ਹਨ ਅਤੇ ਲੁਟ-ਖੋਹਣ ਸ਼ਬਦ ਦਾ ਕਿਸੇ ਨੂੰ ਪਤਾ ਹੀ ਨਹੀਂ। ਦੁਕਾਨਾਂ ਚੋਰੀ ਦੇ ਖਦਸ਼ੇ ਤੋਂ ਬਗੈਰ ਖੁਲੀਆਂ ਛੱਡੀਆਂ ਜਾ ਸਕਦੀਆਂ ਹਨ। ਕਾਨੂੰਨ ਸਖਤ ਵੀ ਹਨ ਅਤੇ ਲਾਗੂ ਵੀ ਹੁੰਦੇ ਹਨ।

ਜਗਾਹ ਮਾਰੂਥਲ ਹੋਣ ਕਰਕੇ ਸਵੈ ਸਿੰਚਾਰਤ ਹਰਿਆਲੀ ਵਾਲੀਆ ਥਾਵਾਂ ਦੀ ਲੋੜ ਹੈ ਅਤੇ ਸਰਕਾਰ ਇਸ ਗਲ ਦਾ ਖਿਆਲ ਰਖਦੀ ਹੈ। ਵਿਰੋਧੀ ਵਾਤਾਵਰਣ ਵਿਚ ਵੀ ਸ਼ਹਿਰ ਨੂੰ ਹਰਿਆ ਭਰਿਆ ਰਖਣ ਦੀ ਪ੍ਰਾਪਤੀ ਨੂੰ ਵੇਖ ਕੇ ਹੈਰਾਨੀ ਹੁੰਦੀ ਹੈ। ਸਮੁੰਦਰੀ ਕੰਢੇ (ਬੀਚਾਂ) ਲੰਮੇ ਚੌੜੇ ਹਨ, ਚਿਟੇ ਦਾਣਿਆਂ ਵਾਲੀ ਰੇਤ ਅਤੇ ਹਲਕੇ ਹਰੇ ਰੰਗ ਦੇ ਕਰਿਸਟਲ ਵਰਗੇ ਸਾਫ਼ ਪਾਣੀ ਵਾਲੇ ਹਨ।

ਦੇਸ਼ ਦੀ ਆਰਥਿਕਤਾ ਜ਼ਿਆਦਾ ਵਣਜ ਵਪਾਰ ਤੇ ਨਿਰਭਰ ਕਰਦੀ ਹੈ। ਤੇਲ ਵਸਤੂਆਂ ਦੀ ਆਮਦਨ ਤਾਂ ਇਕ ਹਿੱਸਾ ਹੀ ਹੈ। ਸਾਰੇ ਸੰਸਾਰ ਤੋਂ ਆਏ ਬਦੇਸ਼ੀ ਸਾਮਾਨ ਨਾਲ ਦੁਕਾਨਾਂ ਭਰੀਆਂ ਹੋਈਆਂ ਹਨ। ਕੀਮਤਾਂ ਭਾਵੇਂ ਘੱਟ ਨਹੀਂ।

ਪਰ ਕੋਈ ਐਸੀ ਸ਼ੈਅ ਨਹੀਂ ਜਿਹੜੀ ਡੁਬਈ ਵਿਚ ਨਾ ਮਿਲਦੀ ਹੋਵੇ। ਸਭ ਕੁਝ ਜ਼ਿਕਰ ਯੋਗ ਦੇਖ ਲੈਣ ਦੀ ਤੱਸਲੀ ਕਰ ਕੇ ਅਸੀਂ ਅੱਧੀ ਰਾਤ ਨੂੰ ਪੀ.ਆਈ. ਏ. ਦੀ ਉਡਾਣ ਰਾਹੀ ਲਾਹੌਰ ਵਾਸਤੇ ਡੁਬਈ ਤੋਂ ਚਾਲੇ ਪਾਏ।

## ਲਾਹੌਰ-ਪਾਕਿਸਤਾਨ

ਜਦੋਂ ਹਵਾ ਵਿਚ ਸਾਂ ਤਾਂ ਮਨ ਵਿਚ ਇਕ ਖਦਸ਼ਾ ਉਭਰ ਰਿਹਾ ਸੀ ਕਿ ਓਪਰੀ ਧਰਤੀ ਤੇ ਕਿਹੋ ਜਿਹਾ ਵਰਤਾਓ ਹੋਵੇਂਗਾ। ਭਾਰਤ ਤੇ ਪਾਕਿਸਤਾਨ ਵਿਚਕਾਰ ਕਿਉਂਕਿ ਵੰਡ ਵੇਲੇ ਤੋਂ ਹੀ ਸਿਆਸੀ ਖਿਚਾਅ ਰਿਹਾ ਹੈ ਸਾਡੇ ਖਿਆਲ ਵੀ ਮਾਯੂਸੀ ਦੇ ਡੂੰਘੇ ਪਾਣੀਆਂ ਤੇ ਤੈਰ ਰਹੇ ਸਨ।

ਲਾਹੌਰ ਦੋ ਹਿਸਿਆਂ ਵਿਚ ਵੰਡੇ ਹੋਏ ਪੰਜਾਬ ਦਾ ਹਿੱਸਾ ਹੈ। ਪੰਜਾਬੀ ਕੁਦਰਤੀ ਤੌਰ ਤੇ ਤਗੜੇ ਲੜਾਕੇ ਹਨ ਪਰ ਬਹੁਤ ਦੋਸਤੀ ਪਿਆਰ ਅਤੇ ਧਿਆਨ ਰਖਣ ਵਾਲੇ ਲੋਕ ਹਨ। ਵੰਡ ਤੋਂ ਪਹਿਲਾਂ ਮੁਸਲਮਾਨ, ਹਿੰਦੂ ਅਤੇ ਸਿੱਖ ਇਕ ਭਾਈਚਾਰੇ ਵਜੋਂ ਰਹਿੰਦੇ ਸਨ ਜੋ ਸਭਿਆਚਾਰ ਤੇ ਦੋਸਤੀ ਵਿਚ ਭਾਈਵਾਲ ਸਨ। ਆਪਣੇ ਪਿਆਰਿਆਂ ਵਾਸਤੇ ਜਾਣ ਨਿਛਾਵਰ ਕਰ ਦੇਣੀ ਉਹਨਾਂ ਦਾ ਆਦਰਸ਼ ਆਚਾਰ ਸੀ ਅਤੇ ਬੇਫਿਕਰ ਜੀਵਨ ਪਸਤੀ ਉਹਨਾਂ ਵਿਹਲੀ ਸਿਫਤ ਸੀ।

ਦਰਮਿਆਨੇ ਸਾਈਜ਼ ਦੇ ਲਾਹੌਰ ਹਵਾਈ ਅੱਡੇ ਤੇ ਜਹਾਜ਼ ਸੁਬਹ ਤੜਕੇ ਉਤਰਿਆ। ਆਪਣੇ ਸਾਰੇ ਕਾਗਜ਼ ਹੱਥ ਵਿਚ ਲੈ ਕੇ ਅਸੀਂ ਇਮੀਗਰੇਸ਼ਨ ਡੈਸਕ ਵਲ ਚਲ ਪਏ। ਵਾਹ ਕਿਆ ਸੁਆਗਤ ਸੀ। ਸੁਆਗਤੀ ਅਫਸਰ ਨੇ ਸਾਨੂੰ ਇਵੇਂ ਦੁਆ ਸਲਾਮ ਕੀਤੀ ਜਿਵੇਂ ਅਸੀਂ ਉਸ ਦੇ ਪਰਿਵਾਰ ਦੇ ਲੋਕ ਹੋਈਏ। "ਸਰਦਾਰ ਜੀ ਪਾਕਿਸਤਾਨ ਵਿਚ ਤੁਹਾਡਾ ਸੁਆਗਤ ਹੈ"..........."ਤੁਸੀਂ ਕਿੰਨਾ ਸਮਾ ਠਹਿਰਣਾ ਚਾਹੋਗੇ" ਡੈਡੀ ਜੀ ਨੇ ਕਿਹਾ ਕਿ ਅਸੀਂ ਮਹੀਨਾ ਭਰ ਵਿਚ ਇਥੇ ਇਕ ਦੋਸਤ ਦੀ ਲੜਕੀ ਦੀ ਸ਼ਾਦੀ 'ਚ ਸ਼ਾਮਲ ਹੋਣਾ ਅਤੇ ਦੇਸ਼ ਘੁਮਣਾ ਹੈ। ਉਸਨੇ ਝੱਟ-ਪੱਟ ਸਾਡੇ ਪਾਸਪੋਰਟ ਤੇ ਮੋਹਰ ਲਾ ਦਿੱਤੀ। ਅਤੇ ਵਧੀਆ ਸੁਖਾਵੀਂ ਯਾਤਰਾ ਦੀ ਕਾਮਨਾ ਕੀਤੀ। ਕਸਟਮ ਤੇ ਵੀ ਓਹੀ ਵਰਤਾਓ ਹੋਇਆ। ਤੀਹ ਮਿੰਟ ਦੇ ਅੰਦਰ ਅੰਦਰ ਸ਼ੁਭ ਕਾਮਨਾਵਾਂ ਦੀ ਫੁਹਾਰ ਵਿਚ ਅਸੀਂ ਹਵਾਈ ਅੱਡੇ ਤੋਂ ਬਾਹਰ ਸਾਂ ਜਿਥੇ ਸਾਡਾ ਖਾਨ ਪਰਿਵਾਰ ਸਾਡੇ ਸੁਆਗਤ ਵਾਸਤੇ ਹਾਜ਼ਰ ਸੀ ਜੋ ਦੋ ਹਫਤੇ ਪਹਿਲਾਂ ਆਇਆ ਸੀ। ਲੋਕਾਂ ਦੇ ਪਹਿਲੇ ਪ੍ਰਭਾਵ ਨੇ ਹੀ ਸਾਡਾ ਡਰ ਦੂਰ ਕਰ ਦਿੱਤਾ ਅਤੇ ਬਗੈਰ ਹਿਚਕਚਾਹਟ ਦੇ ਮੇਰੇ ਡੈਡ ਨੇ ਕਿਹਾ ਕਿ ਭਾਵੇਂ ਕੁਝ ਵੀ ਹੋ ਜਾਵੇ ਪੰਜਾਬੀ ਸਦਾ ਪੰਜਾਬੀ ਹੀ ਰਹਿਣਗੇ।

## ਖਾਨ ਨਿਵਾਸ

ਹਵਾਈ ਅੱਡੇ ਤੋਂ ਘਰ ਤੱਕ ਕੇਵਲ ਦਸ ਮਿੰਟ ਦਾ ਸਫਰ ਸੀ। ਨਿਵਾਸ ਅਸਥਾਨ ਹਾਈ ਕਲਾਸ ਏਰੀਏ ਡੀਫੈਂਸ ਕਲੋਨੀ ਵਿਚ ਸਥਿਤ ਸੀ। ਏਸ ਕਾਲੋਨੀ ਵਿਚ ਕੇਵਲ ਅਮੀਰ ਅਤੇ ਸਰਦੇ ਪੁੱਜਦੇ ਲੋਕ ਹੀ ਰਹਿੰਦੇ ਹਨ। ਸੜਕਾਂ ਸਾਫ ਸਨ, ਕੋਈ ਕੂੜਾ, ਕੋਈ ਖੱਡਾ ਅਤੇ ਗੈਰ ਜ਼ਰੂਰੀ ਆਵਾਜਾਈ ਨਹੀਂ ਸੀ।

ਕੋਠੀ ਦੀ ਦੋ ਮੰਜ਼ਲੀ ਇਮਾਰਤ ਹੈ ਜਿਸ ਨਾਲ ਦੋ ਮੰਜ਼ਿਲਾ ਮਹਿਮਾਨ ਖਾਨਾ ਵੀ ਹੈ। ਅਸਾਂ ਇਥੇ ਹੀ ਨਿਵਾਸ ਕਰਨਾ ਸੀ ਜਿਸ ਦੇ ਥੱਲੇ ਵਾਲੇ ਹਿਸੇ ਵਿਚ ਬੈਠਕ ਕਮਰੇ, ਖਾਣੇ ਦੇ ਕਮਰੇ ਅਤੇ ਰਸੋਈ ਘਰ ਸਨ। ਅਤੇ ਪਹਿਲੀ ਮੰਜ਼ਿਲ ਤੇ ਬਾਥਰੂਮ ਸਮੇਤ ਸੌਣ ਕਮਰੇ ਸਨ। ਥੋਹੜੇ ਆਰਾਮ ਅਤੇ ਇਸ਼ਨਾਨ ਬਾਦ ਅਸੀਂ ਪੂਰੀ ਤਰ੍ਹਾਂ ਸਜਾਏ ਮੁੱਖ ਘਰ ਵਿਚ ਖਾਨ ਪਰਿਵਾਰ ਅਤੇ ਹੋਰ ਪ੍ਰਾਹੁਣਿਆਂ ਨਾਲ ਸ਼ਾਦੀ ਵਿਚ ਸ਼ਾਮਲ ਹੋਏ। ਸਾਡਾ ਏਨਾ ਨਿੱਘਾ ਸੁਆਗਤ ਸੀ ਕਿ ਅਸੀਂ ਸਭ ਕੁਝ ਭੁਲਾ ਕੇ ਵਿਆਹ ਦੀਆਂ ਰਸਮਾਂ ਵਿਚ ਰੁੱਝ ਗਏ।

## ਸ਼ਾਦੀ ਅਤੇ ਸੁਆਗਤੀ ਸਮਾਰੋਹ

ਪਾਕਿਸਤਾਨੀ ਸ਼ਾਦੀਆਂ ਆਮ ਤੌਰ ਤੇ ਬਹੁਤ ਰੰਗੀਨ ਹੁੰਦੀਆਂ ਹਨ ਅਤੇ ਬਹੁਤ ਸਾਰੀ ਚਮਕ ਦਮਕ ਅਤੇ ਭਾਰੀ

ਖਰਚੇ ਨਾਲ ਕੀਤੀਆਂ ਜਾਂਦੀਆਂ ਹਨ। ਪਰਿਵਾਰ ਦੇ ਸੱਕੇ ਸੌਦਰੇ ਬਹੁਤ ਮਿਤਰ ਭਾਵ ਵਾਲੇ ਸਨ ਖਿਆਲ ਰਖਣ ਅਤੇ ਘੁਲ ਮਿਲ ਜਾਣ ਵਾਲੇ। ਸਾਡਾ ਸਾਰਾ ਕਿਆਮ ਹੀ ਇਕ ਯਾਦਗਾਰੀ ਤਜਰਬਾ ਹੋ ਗਿਆ। ਪਹਿਲੇ ਦੋ ਹਫਤੇ ਤਾਂ ਰਸਮਾਂ, ਰਹੁਰੀਤਾਂ ਅਤੇ ਜ਼ਿਆਫਤਾਂ ਤੋਂ ਬਿਨਾਂ ਹੋਰ ਕੁਝ ਨਹੀਂ ਸੀ। ਬਹੁਤ ਸਾਰਾ ਨਾਚ, ਗਾਣਾ ਅਤੇ ਖੁਸ਼ੀਆਂ ਖੇੜਾ ਸੀ। ਛੋਟੇ ਜਸ਼ਨ ਤਾਂ ਲਾੜੀ ਜਾਂ ਲਾੜੇ ਦੇ ਘਰਾਂ ਤੇ ਹੋਏ ਪਰ ਵਡੇ ਜਸ਼ਨ ਅਤੇ ਜ਼ਿਆਫਤਾਂ ਅੰਤਰਰਾਸ਼ਟਰੀ ਪੱਧਰ ਦੇ ਪੰਜ ਤਾਰਾ ਹੋਟਲਾਂ ਵਿਚ ਹੋਏ। ਵਿਆਹ ਵਾਲਾ ਜੋੜਾ ਤਾਂ ਬਹੁਤ ਢੁਕਦਾ ਫੱਬਦਾ ਸੀ ਅਤੇ ਲਗਦਾ ਸੀ ਜਿਵੇਂ ਇਕ ਦੂਜੇ ਵਾਸਤੇ ਹੀ ਬਣਿਆ ਹੈ।

ਪਾਕਿਸਤਾਨ ਸਰਕਾਰ ਨੇ ਇਕ ਕਾਨੂੰਨ ਬਣਾਇਆ ਹੈ ਦੇਸ਼ ਵਾਸੀ ਛੋਟਾ ਜਾਂ ਵੱਡਾ ਬਹੁਤ ਸਾਰਿਆਂ ਖਾਣ ਦੇ ਪ੍ਰਕਾਰਾਂ (ਡਿਸ਼ਾਂ) ਤੇ ਪੈਸਾਂ ਜ਼ਾਇਆ ਨਹੀਂ ਕਰ ਸਕਦਾ। ਕਾਨੂੰਨ ਕਹਿੰਦਾ ਹੈ ਕਿ ਕਿਸੇ ਵੀ ਸਮਾਰੋਹ ਉਤੇ ਇਕ ਕਿਸਮ ਦਾ ਖਾਣਾ ਅਤੇ ਇਕ ਟਾਈਪ ਦਾ ਸੋਫਟ ਡਰਿੰਕ ਹੀ ਵਰਤਿਆ ਜਾਵੇ। ਸ਼ਰਾਬ ਤੇ ਪਾਬੰਦੀ ਹੈ।

## ਲਾਹੌਰ ਸ਼ਹਿਰ ਅਤੇ ਬਾਹਰਲੇ ਟੂਰ

ਸ਼ਾਦੀ ਅਤੇ ਰੀਸੈਪਸ਼ਨ ਤੋਂ ਬਾਦ ਪਹਿਲਾਂ ਤਾਂ ਖ਼ਾਨ ਸਾਨੂੰ ਸ਼ਹਿਰ ਲੈ ਗਏ ਅਤੇ ਫੇਰ ਹਾਲੀਡੇ ਰੀਸਾਰਟਸ ਵਿਚ ਲੈ ਗਏ। ਲਾਹੌਰ ਸ਼ਹਿਰ ਪੰਜਾਬ ਦੇ ਮੈਦਾਨ ਵਿਚ ਸਦੀਆਂ ਤੋਂ ਬਣਿਆ ਸ਼ਹਿਰ ਹੈ। ਇਹਨੂੰ ਤਿੰਨ ਮੁਖ ਹਿਸਿਆਂ ਵਿਚ ਵੰਡਿਆ ਜਾ ਸਕਦਾ ਹੈ।

* ਇਤਿਹਾਸਕ ਮੁਗਲ ਕਾਲ ਦੀ ਇਮਾਰਤ ਸਾਜ਼ੀ
* ਬ੍ਰਿਟਿਸ਼ ਰਾਜ ਦੇ ਵਿਕਾਸ ਕਾਰਜ
* ਨਵੀਨ ਇਮਾਰਤ ਸਾਜ਼ੀ

ਸ਼ਹਿਰ ਦੀਆਂ ਸਾਫ ਚੌੜੀਆਂ ਸੜਕਾਂ ਹਨ ਅਤੇ ਇਮਾਰਤਾਂ ਤੋਂ ਪਹਿਲਾਂ ਫਲ ਫੁਲ ਬੂਟੇ ਦਰਖਤਾਂ ਦੀ ਹਰਿਆਵਲ ਹੈ। ਦੇਖਣ ਯੋਗ ਥਾਵਾਂ ਵਿਚ ਇਤਿਹਾਸਕ ਇਮਾਰਤਾਂ ਧਾਰਮਿਕ ਯਾਦਗਾਰਾਂ, ਦਿਲ ਖਿਚਵੇਂ ਬਾਗ ਪਾਰਕ, ਸਿਖਿਆ ਸੰਸਥਾਵਾਂ, ਖਰੀਦ ਫਰੋਖਤ ਲਈ ਬਾਜ਼ਾਰ, ਦੇ ਨਾਲ ਨਾਲ ਦਿਲ ਪਰਚਾਵੇ ਅਤੇ ਖੇਡਾਂ ਦੇ ਕੇਂਦਰ ਸਭ ਵੇਖਣ ਯੋਗ ਹਨ।

ਬਹੁਤ ਉੱਚੇ ਦਰਜੇ ਦੇ ਹਸਪਤਾਲ ਹਨ ਅਤੇ ਕਰਿਕਟ ਦੇ ਮਹਾਨ ਖਿਡਾਰੀ ਇਮਰਾਨ ਖਾਨ ਨੇ ਸਭ ਤੋਂ ਸਿਰਮੌਰ ਹਸਪਤਾਲ ਜੌਹਰ ਟਾਊਨ ਵਿਚ ਬਣਵਾਇਆ ਹੈ। ਨਾਮ ਹੈ ਸ਼ੌਕਤ ਖਾਨੁਮ ਮੈਮੋਰੀਅਲ ਕੈਂਸਰ ਹਸਪਤਾਲ ਐਂਡ ਰੀਸਰਚ ਸੈਂਟਰ। ਸ਼ਹਿਜ਼ਾਦੀ ਡਾਇਨਾ ਨੇ ਹੋਰ ਹਸਤੀਆਂ ਨਾਲ ਇਸ ਹਸਪਤਾਲ ਦੀ ਯਾਤਰਾ ਕੀਤੀ ਸੀ। ਇਹਦੇ ਵਿਚ ਨਵੇਂ ਤੋਂ ਨਵੇਂ ਮੈਡੀਕਲ, ਸਰਜੀਕਲ ਅਤੇ ਤਸ਼ਖੀਸ਼ੀ ਯੰਤਰ ਹਨ।

### ਬਾਕੀ ਦੇਸ਼ ਦੀ ਯਾਤਰਾ

ਖਾਨ ਪਰਿਵਾਰ ਨੇ ਇਕ ਟੂਰ ਕੰਪਨੀ ਦੀਆਂ ਸੇਵਾਵਾਂ ਲਈਆਂ ਜਿਸ ਨੇ ਸਾਨੂੰ ੧੪ ਸੀਟਾਂ ਵਾਲੀ ਵੈਨ ਡਰਾਇਵਰ ਸਮੇਤ ਦਿਤੀ ਹੋਈ ਸੀ। ਪਹਿਲੇ ਦਿਨ ਦਾ ਟੂਰ ਦੋ ਇਤਿਹਾਸਕ ਸਿਖ ਗੁਰਦੁਆਰਿਆਂ ਦੀ ਯਾਤਰਾ ਸੀ। ਦੂਜੇ ਦਿਨ ਤਾਰੀਖੀ ਕਿਲਿਆਂ ਮਸਜਦਾ ਅਤੇ ਮਹੱਲਾਂ ਦਾ ਦੌਰਾ ਸੀ। ਤੀਸਰੇ ਦਿਨ ਪੁਰਾਣੇ ਲਾਹੌਰ ਅਤੇ ਖੇਡ ਕੇਂਦਰਾਂ ਦਾ ਟੂਰ ਸੀ। ਚੌਥੇ ਦਿਨ ਖਰੀਦ ਤੇ ਸ਼ਾਪਿੰਗ ਵਾਸਤੇ ਸੀ। ਰੈਸਟੋਰੈਂਟ ਅਤੇ ਖਾਣ ਵਾਲੀਆਂ ਥਾਵਾਂ ਦੀ ਯਾਤਰਾ ਸਹਿਤ।

ਆਖਰੀ ਤਿੰਨ ਦਿਨ ਬਾਕੀ ਦੇਸ਼ ਦੀ ਸੈਰ ਵਾਸਤੇ ਸਨ। ਹੁਣੇ ਹੁਣੇ ਹੀ ਬਣੀ ਕੌਮਾਂਤਰੀ ਪੱਧਰ ਦੀ ਮੋਟਰਵੇ (ਵਡੀ ਜਰਨੈਲੀ ਸੜਕ) ਜਿਸਦੇ ਦੋਹੀਂ ਪਾਸੀ ਤਿੰਨ ਗਡੀਆਂ ਦੀ ਥਾਂ ਹੈ ਉਸ ਰਾਹੀਂ ਅਸੀਂ ਮਾਡਰਨ ਸ਼ਹਿਰ ਇਸਲਾਮਾਬਾਦ ਗਏ। ਇਥੇ ਸਾਡਾ ਕੇਂਦਰੀ ਆਰਾਮ ਅਸਥਾਨ ਹੋਲੀਡੇ ਇਨ ਸੀ। ਹਰ ਇਕ ਦਿਨ ਦਾ ਟੂਰ ਹਿਮਾਲੀਆ ਦੀਆਂ ਪਹਾੜੀਆਂ ਚੋਂ ਕਿਸੇ ਥਾਂ ਦਾ ਹੁੰਦਾ। ਚੋਟੀਆਂ ਬਰਫ਼ ਨਾਲ ਢੱਕੀਆਂ ਹੁੰਦੀਆਂ ਅਤੇ ਹਰੀਆਂ ਭਰੀਆਂ ਵਾਦੀਆਂ ਚੀਲ ਦੇ ਬਿਰਖਾਂ ਨਾਲ ਢਕੀਆਂ ਢਲਾਨਾ ਅਤੇ ਤਾਜ਼ਾ ਸਾਫ਼ ਪਾਣੀ ਵਾਲੀਆਂ ਨਦੀਆਂ। ਇਥੋਂ ਦੀ ਸੁੰਦਰਤਾ ਦਾ ਬਖਾਣ ਸ਼ਬਦਾਂ ਤੋਂ ਬਾਹਰਾ ਹੈ।

ਸਾਡਾ ਆਖਰੀ ਦਿਨ ਇਸਲਾਮਾਬਾਦ ਵਿਚ ਬੀਤਿਆਂ ਜਿਥੇ ਸੰਸਾਰ ਪਰਸਿਧ ਮਸੀਤਾਂ ਅਤੇ ਬਾਗ ਹਨ। ਅਸੀਂ ਪੁਰਾਣੇ ਸ਼ਹਿਰ ਪਿੰਡੀ ਵੀ ਗਏ ਅਤੇ ਆਲੇ ਦੁਆਲੇ ਦੀਆਂ ਪਹਾੜੀ ਵਲੇਵੇਂਦਾਰ ਸੜਕਾਂ ਰਾਹੀਂ ਜੰਗਲਾਂ ਅਤੇ ਬਰਫ ਢਕੀਆਂ ਪਹਾੜੀਆਂ ਵਿਚੀ ਲੰਘੇ। ਇਹ ਸਾਰਾ ਤਜਰਬਾ ਕਦੀ ਭੁਲਣ ਵਾਲਾ ਨਹੀਂ।

ਸਾਡੇ ਸਰੀਰ ਤਾਂ ਵਾਪਸੀ ਨੈਰੋਬੀ ਆ ਗਏ ਪਰ ਦਿਲ ਓਥੇ ਹੀ ਪਹਾੜਾਂ ਵਿਚ ਰਹਿ ਗਏ।

*(ਕੁਲਵੰਤ ਫਿਲੌਰਾ ਨੇ ਇਹ ਲੇਖ ੧੪ ਸਾਲ ਦੀ ਉਮਰ ਵਿੱਚ ਅੰਗਰੇਜ਼ੀ ਵਿੱਚ ਲਿਖਿਆ ਸੀ। ਅਫਸੋਸ ਹੈ ਕਿ ਜਦੋਂ ਇਹ ਲੇਖ ਪੰਜਾਬੀ ਵਿੱਚ ਛਪਿਆ ਹੈ ਤਾਂ ਉਸ ਦੇ ਡੈਡ (ਦਾਦਾ ਜੀ) ਸ. ਗੁਰਚੈਨ ਸਿੰਘ ਫਿਲੌਰਾ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ ਹਨ। —ਸੰਪਾਦਕ*

# ਨਾਮਧਾਰੀ ਪ੍ਰੰਪਰਾਗਤ ਸੰਗੀਤ ਸਮਾਰੋਹ

—ਪ੍ਰੋ. ਲਛਮਣ ਸਿੰਘ ਸੀਨ

ਅੱਜ ਜਲੰਧਰ ਵਿਚ ਨਾਮਧਾਰੀ ਪ੍ਰੰਪਰਾਗਤ ਸੰਗੀਤ ਸਮਾਰੋਹ ਦੇਖਣ-ਸੁਣਣ ਤੋਂ ਬਾਅਦ ਮੈਨੂੰ ਭਰਤਰੀਹਰੀ ਦਾ ਇਹ ਸ਼ਲੋਕ ਯਾਦ ਆਉਂਦਾ ਹੈ ਕਿ—

"साहित्य संगीत कला विहीना,
साक्षात पशु पुच्छविषान हीना।
तृण न खादनपि जीव मानम्
तद् भागध्येय परमं पशुनाम्।"

"ਸਾਹਿਤਯ ਸੰਗੀਤ ਕਲਾ ਵਿਹੀਨਾ,
ਸਾਕਸ਼ਾਤ ਪਸ਼ੂ ਪੁਛ ਵਿਸ਼ਾਨ ਹੀਨਾ।
ਤ੍ਰਿਣ ਨ ਖਾਦਾਨਪਿ ਜੀਵ ਮਾਨੰਮ
ਤਦ ਭਾਗ ਧਯੇਯ ਪਰਮੰ ਪਸ਼ੂਨਾਮ॥

ਅਰਥਾਤ ਸਾਹਿਤ ਸੰਗੀਤ ਆਦਿ ਕਲਾਵਾਂ ਤੋਂ ਸੱਖਣਾ ਵਿਅਕਤੀ ਸਾਖਸ਼ਾਤ ਪਸ਼ੂ ਹੈ। ਜਿਹਦੇ ਪੂਛ ਤੇ ਸਿੰਙ ਨਹੀਂ ਹਨ ਤੇ ਘਾਹ ਨਹੀਂ ਅੰਨ ਖਾ ਕੇ ਜੀਉਂਦਾ ਹੈ। ਇਕ ਮਨੁੱਖਾ ਜੂਨ ਨੂੰ ਛੱਡ ਕੇ ਉਸ ਪਰਮ ਪਿਤਾ ਪ੍ਰਮਾਤਮਾ ਨੇ ਬਾਕੀ ਸਭ ਜੂਨਾਂ ਨੂੰ ਸੰਪੂਰਣਤਾ ਪ੍ਰਦਾਨ ਕੀਤੀ ਹੈ। ਭਾਵ ਬਾਕੀ ਜੂਨਾਂ ਨੂੰ ਮੁਕੰਮਲ ਬਣਾਇਆ ਹੈ। ਕੇਵਲ ਮਨੁੱਖ ਹੀ ਇਕ ਐਸਾ ਪ੍ਰਾਣੀ ਹੈ ਜੋ ਅਧੂਰਾ ਹੈ। ਅਤੇ ਇਹ ਅਧੂਰਾਪਨ ਦੂਰ ਕਰਨ ਲਈ ਸਭ ਇਹਦੇ ਉੱਤੇ ਹੀ ਛਡਿਆ ਹੈ। ਉਸ ਸਰਵਸ਼ਕਤੀਮਾਨ ਨੇ ਹਰ ਤਰ੍ਹਾਂ ਦੀ ਸਹੂਲਤ ਮਨੁੱਖ ਨੂੰ ਦਿੱਤੀ ਹੈ। ਹਰ ਤਰ੍ਹਾਂ ਦੀ ਖੁੱਲ ਮਨੁੱਖ ਨੂੰ ਦਿੱਤੀ ਹੈ। ਇਹ, ਭਾਵ ਮਨੁੱਖ, ਚਾਹਵੇ ਤਾਂ ਇਨਸਾਨ ਬਣ ਜਾਵੇ ਚਾਹਵੇ ਤਾਂ ਦੇਵਤਾ ਬਣ ਜਾਵੇ, ਚਾਹਵੇ ਤਾਂ ਸ਼ੈਤਾਨ ਬਣ ਜਾਵੇ, ਚਾਹਵੇ ਤਾਂ ਸੰਤ, ਭਾਵ ਇਹ ਕਿ ਪ੍ਰਤੱਖ ਭਗਵਾਨ ਵੀ ਬਣ ਸਕਦਾ ਹੈ। ਮਨੁੱਖਾ ਜੂਨ ਤੋਂ ਇਲਾਵਾ ਦੂਜੀਆਂ ਜੂਨਾਂ ਜਿਵੇਂ ਗਾਵਾਂ, ਮੱਝਾਂ, ਕੁੱਤੇ, ਬਿੱਲੇ, ਗਧੇ, ਘੋੜੇ ਅਤੇ ਸ਼ੇਰ ਆਦਿ ਵਿਚ ਪ੍ਰਾਣੀ ਜਿਵੇਂ ਪੈਦਾ ਹੁੰਦੇ ਹਨ ਤਿਵੇਂ ਹੀ ਮਰ ਜਾਂਦੇ ਹਨ। ਸਰੀਰਕ ਤੌਰ ਤੇ ਅਤੇ ਗਿਆਨ ਵਗੈਰਾ ਦੇ ਪੱਖੋਂ ਵੀ ਕੋਈ ਉਨੱਤੀ ਜਾਂ ਅਵਨਤੀ ਨਹੀਂ ਕਰ ਸਕਦੇ। ਇਹ ਸੁਵਿਧਾ ਕੇਵਲ ਮਨੁੱਖ ਨੂੰ ਹੀ ਮਿਲੀ ਹੈ। ਮਨੁੱਖ ਦੀ ਤਰੱਕੀ ਵਾਸਤੇ ਇਹਨੂੰ ਕਈ ਸਾਧਨ ਵੀ ਦਿੱਤੇ ਹਨ ਜਿਵੇਂ ਸਾਹਿਤ ਸੰਗੀਤ ਆਦਿ ਕਲਾਵਾਂ ਅਤੇ ਇਨ੍ਹਾਂ ਦੀ ਵਰਤੋਂ ਕਰਨ ਲਈ ਮਨ ਬੁੱਧੀ ਆਦਿ ਸਰੀਰਕ ਅੰਗ ਵੀ ਦਿੱਤੇ ਹਨ। ਪਰ ਬਾਵਜੂਦ ਇਹਦੇ ਕਦੀ ਕਦੀ ਦੇਖਣ ਵਿੱਚ ਆਉਂਦਾ ਹੈ ਕਿ ਜਿੰਨਾ ਵਿਗਾੜ ਇਕ ਆਦਮੀ ਕਰ ਦਿੰਦਾ ਹੈ ਉਨਾ ਸੰਸਾਰ ਦੇ ਸਾਰੇ ਜਾਨਵਰ ਮਿਲ ਕੇ ਵੀ ਨਹੀਂ ਕਰ ਸਕਦੇ। ਮਨੁੱਖ ਨੂੰ ਦਿੱਤੇ ਇੰਨਾ ਸਾਧਨਾਂ ਵਿਚ ਏਥੋਂ ਤੱਕ ਕਿ ਮਨੁੱਖ ਦੇ ਰੂਪ ਵਿਚ ਈਸ਼ਵਰ ਖੁਦ ਆ ਕੇ ਇਨ੍ਹਾਂ ਕਲਾਵਾਂ ਰਾਹੀਂ ਇਸ ਜਗਤ ਵਿਚ ਇਨਸਾਨਾਂ ਦਾ ਕਲਿਆਣ ਕਰ ਰਿਹਾ ਹੈ।



ਨਾਮਧਾਰੀ ਪ੍ਰੰਪਰਾ ਇਕ ਐਸੀ ਹੀ ਪ੍ਰੰਪਰਾ ਹੈ। ਦੇਸ਼ ਭਗਤੀ, ਜਗਤ ਕਲਿਆਣ ਅਤੇ ਮਨੁੱਖਤਾ ਦੀ ਭਲਾਈ ਵਾਸਤੇ ਕੀ ਕੁਝ ਨਹੀਂ ਕੀਤਾ ? ਹੁਣ ਸਤਿਗੁਰਾਂ ਦੀ ਦੇਖ ਰੇਖ ਵਿਚ ਜਿਥੇ ਹਰ ਖੇਤਰ ਵਿਚ ਅਤੇ ਪ੍ਰਿਥਵੀ ਦੇ ਹਰ ਦੇਸ਼ ਵਿਚ ਮਨੁੱਖ ਦੀ ਭਲਾਈ ਹੋ ਰਹੀ ਹੈ। ਉਥੇ ਸਾਹਿਤ ਸੰਗੀਤ ਰਾਹੀਂ ਸੱਚੇ ਮਾਨਵ ਤਿਆਰ ਹੋ ਰਹੇ ਹਨ। ਜੇ ਕਰ ਇੰਨਾ ਕਲਾਵਾਂ ਦੀ ਸਿਖਿਆ ਨਾ ਹੋਵੇ ਤਾਂ ਭਰਤਰੀ ਹਰੀ ਵਾਲੀ ਗੱਲ ਹੀ ਲਾਗੂ ਹੋਵੇਗੀ, ਜਿਹੜੀ ਉਪਰੋਕਤ ਸ਼ਲੋਕ ਵਿਚ ਉਨਾਂ ਆਖੀ ਹੈ—"ਕਿ ਸੰਗੀਤ ਆਦਿ ਕਲਾਵਾਂ ਤੋਂ ਸੱਖਣਾ ਵਿਅਕਤੀ ਬਿਨਾ ਪੂਛ ਤੇ ਸਿੰਙ ਤੋਂ ਇਕ ਪਸ਼ੂ ਹੀ ਹੈ। ਜਿਹੜਾ ਕਿ ਅੰਨ ਖਾਂਦਾ ਹੈ ਘਾਹ ਨਹੀਂ।"

ਅੱਜ ਦੇ ਇਸ ਸੰਗੀਤ ਸਮਾਰੋਹ ਵਿਚ ਬੱਚਿਆਂ ਨੇ ਜੋ ਆਪਣੀ ਕਲਾ ਦਾ ਮੁਜ਼ਾਹਰਾ ਕੀਤਾ ਹੈ। ਉਹ ਕਮਾਲ ਦਾ ਰਿਹਾ ਹੈ। ਬੱਚਿਆਂ ਨੇ ਸਿਤਾਰ ਤੇ ਰਾਗ ਕਲਿਆਣ ਪੇਸ਼ ਕੀਤਾ ਅਤੇ ਤਬਲੇ ਤੇ ਮਤ-ਤਾਲ ਵਿਚ ਸੰਗਤ ਕੀਤੀ ਹੈ। ਇਹਨਾਂ ਦੇ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਮੌਜੂਦਾ ਸਾਜ 'ਸਿਤਾਰ' ਦਾ ਪਹਿਲਾ ਨਾਂ ਤ੍ਰਿਤੰਤ੍ਰੀ ਹੁੰਦਾ ਸੀ। ਜਿਸ ਦਾ ਨਾਂ ਮੁਸਲਮਾਨਾਂ ਨੇ 'ਸਿਹਤਾਰ' ਕਰ ਦਿੱਤਾ। ਮਤਲਬ ਕਿ 'ਤਿੰਨਤਾਰੀ' ਜੋ ਕਿ ਹੁਣ ਬਿਗੜ ਕੇ 'ਸਿਹਤਾਰ' ਤੋਂ 'ਸਿਤਾਰ' ਬਣ ਗਿਆ ਹੈ। 'ਸਿਹ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਮਤਲਬ ਹੈ 'ਤਿੰਨ'। ਪ੍ਰੋਗਰਾਮ ਵਿਚ ਬੱਚਿਆਂ ਵਲੋਂ ਪੇਸ਼ ਸਿਤਾਰ ਤੇ ਰਾਗ ਕਲਿਆਣ ਬਾਰੇ ਐਸਾ ਹੈ ਕਿ

ਮੁਸਲਮਾਨ ਕਾਲ ਸ਼ੁਰੂ ਹੁੰਦਿਆਂ ਜਿਥੇ ਮੁਸਲਮਾਨਾਂ ਨੇ ਹੋਰ ਸ਼ਬਦ ਅਰਬੀ ਫ਼ਾਰਸੀ ਵਿਚ ਬਦਲੇ ਉਥੇ ਇਸ ਰਾਗ ਦਾ ਨਾਂ ਵੀ ਅਰਬੀ ਵਿਚ ਅਨੁਵਾਦ ਕੀਤਾ। ਜਿਹੜਾ ਕਿ 'ਏਮਨ' ਹੈ। ਅੱਜ ਕਲ੍ਹ ਕਿਤੇ ਕਿਤੇ ਰਾਗ ਦੇ ਦੋ ਰੂਪ ਮੰਨੇ ਜਾ ਰਹੇ ਹਨ। ਜਿਸ ਵਿਚ ਮੱਧਮ ਤ੍ਰੀਵ ਅਤੇ ਬਾਕੀ ਸੁਰ ਸ਼ੁੱਧ ਲਗਦੇ ਹਨ। ਉਸ ਨੂੰ 'ਏਮਨ' ਤੇ ਜੇਕਰ ਵਿਚ ਸ਼ੁੱਧ ਮੱਧਮ ਦਾ ਪ੍ਰਯੋਗ ਵੀ ਹੋ ਜਾਵੇ ਤਾਂ ਉਹ 'ਏਮਨ ਕਲਿਆਣ' ਕਹਾਉਂਦਾ ਹੈ। ਤੇ 'ਕਲਿਆਣ' ਦਾ ਜ਼ਿਕਰ ਹੀ ਨਹੀਂ ਰਿਹਾ। ਅਸਲ ਵਿਚ ਰਾਗ 'ਕਲਿਆਣ' ਹੈ। ਸ਼ੁੱਧ ਮੱਧਮ ਵਿਵਾਦੀ ਸੁਰ ਦੇ ਨਾਤੇ ਲਗਦਾ ਹੈ। ਰਾਗ ਇਕੋ ਈ ਏ। 'ਕਲਿਆਣ' ਕਹੋ ਜਾਂ 'ਏਮਨ' ਵਿਵਾਦੀ ਸੁਰ ਨਾ ਵੀ ਲਗਾਓ ਕੋਈ ਫ਼ਰਕ ਨਹੀਂ ਪੈਂਦਾ।

ਸਿਤਾਰ ਤੇ ਬੱਚੇ ਨੇ ਜੋ ਬੰਦਿਸ਼ ਪੇਸ਼ ਕੀਤੀ ਉਹ ਮਤ-ਤਾਲ ਵਿਚ ਪੇਸ਼ ਕੀਤੀ। ਜਿਹੜੀ ਕਿ ਬਹੁਤ ਪਿਆਰੀ ਸੀ। ਇਹਦਾ ਦਾਇਰਾ ਨੌਂ ਮਾਤਰਾ ਦਾ ਸੀ। ਜਦਕਿ ੧੮ ਮਾਤਰਾ ਵੀ ਹੁੰਦਾ ਹੈ। ਤਾਲ ਦਾ ਪੂਰਾ ਨਾਂ ਮਤ-ਕੋਕਿਲ ਹੈ। ਇਸ ਤਾਲ ਵਿਚ ਪਹਿਲੀ ਮਾਤਰਾ ਤੇ ਤਾਲੀ ਤੇ ਸਮ, ਦੂਜੀ ਖਾਲੀ ਫਿਰ ਦੋ ਤਾਲੀਆਂ ਅਤੇ ਖਾਲੀ, ਫਿਰ ਤਿੰਨ ਤਾਲੀਆਂ ਅਤੇ ਖਾਲੀ। ਇਸ ਦਾ ਨਾਂ ਕੋਇਲਾਂ ਦੇ ਬੋਲਣ ਤੇ ਰੱਖਿਆ ਗਿਆ ਹੈ। 'ਮੱਤ' ਦਾ ਮਤਲਬ ਹੁੰਦਾ ਹੈ 'ਮਸਤ'। ਕੋਇਲ (ਨਰ ਕੋਇਲ) ਜਦੋਂ ਮਸਤ ਹੁੰਦਾ ਏ ਤੇ ਪਹਿਲੋਂ ਥੋੜ੍ਹਾ ਬੋਲਦਾ ਏ, ਫਿਰ ਥੋੜ੍ਹਾ ਜ਼ਿਆਦਾ ਤੇ ਫਿਰ ਹੋਰ ਵੀ ਜ਼ਿਆਦਾ। ਜਿਵੇਂ ਕੂਅ ਕੂ ਕੂਅ ਕੂ ਕੂ ਕੂਅ। ਤਾਲੀਆਂ, ਇਸ ਤਾਲ ਵਿਚ ਛੇ ਲਗਦੀਆਂ ਹਨ। ਇਸ ਲਈ ਇਸ ਨੂੰ 'ਖਟਤਾਲ' (ਛਟਤਾਲ) ਵੀ ਕਿਹਾ ਜਾਂਦਾ ਏ। ਜੇਕਰ ਤਾਲੀਆਂ ਦੇ ਕ੍ਰਮ ਨੂੰ ਉਲਟਾ ਦਿੱਤਾ ਜਾਵੇ ਤਾਂ ਵਸੰਤ-ਤਾਲ ਬਣ ਜਾਂਦਾ ਹੈ। ਤੇ ਜੇਕਰ ਪਹਿਲੇ ਕ੍ਰਮ (ਮਤ-ਤਾਲ) ਵਾਲੇ ਨੂੰ ਹੀ ਅੱਗੇ ਵਧਾਇਆ ਜਾਵੇ ਯਾਨੀ ਚਾਰ ਤਾਲੀਆਂ ਅਤੇ ਖਾਲੀ ਕਰ ਦਿੱਤਾ ਜਾਵੇ ਤਾਂ ਉਹ ਬ੍ਰਹਮ-ਤਾਲ ਬਣ ਜਾਂਦਾ ਏ।

ਮੈਨੂੰ ਖੁਸ਼ੀ ਹੋਈ ਕਿ ਇੰਨਾ ਬੱਚਿਆਂ ਨੇ ਰਾਗ ਅਤੇ ਤਾਲ ਦੇ ਸ਼ਾਸਤਰ ਨੂੰ ਕਾਇਮ ਰੱਖਦਿਆਂ ਹੋਇਆਂ ਭਾਵ ਪੱਖ ਨੂੰ ਵੀ ਦਿਖਾਇਆ ਏ ਅਤੇ ਸਫ਼ਾਈ ਦੇ ਨਾਲ ਨਿਭਾਇਆ ਏ। ਇਹਦੀ ਸਾਰੀ ਵਧਾਈ (ਕ੍ਰੈਡਿਟ) ਉਨਾਂ ਨੂੰ ਜਾਂਦੀ ਏ ਜਿਨਾਂ ਨੇ ਸਤਿਗੁਰਾਂ ਦੇ ਸਾਏ ਥੱਲੇ ਇਹ ਤਿਆਰੀ ਕਰਵਾਈ ਏ। ਮੈਂ ਸਾਰਾ ਕੁਝ ਦੇਖ ਕੇ ਅਤੇ ਨਤਮਸਤਕ ਹੋ ਕੇ ਸਤਿਗੁਰਾਂ ਦੇ ਚਰਨਾਂ ਵਿਚ ਪ੍ਰਣਾਮ ਕਰਦਾ ਹਾਂ।

*(ਨਾਮਧਾਰੀ ਸੰਗੀਤ ਕੇਂਦਰ ਜਲੰਧਰ ਦੇ ਸੰਗੀਤ ਸਮਾਗਮ ੧੦ ਜੂਨ ੨੦੦੧ ਵਿੱਚ ਦਿੱਤਾ ਭਾਸ਼ਨ)*

## ਜਨਕ ਸਿੰਘ ਪ੍ਰੀਤ ਦੀਆਂ ਕਵਿਤਾਵਾਂ ਅਤੇ ਹਰਫੂਲ ਸਿੰਘ ਦੀ ਪ੍ਰਦੇਸ ਫੇਰੀ ਬਾਰੇ ਸੰਵਾਦ ਰਚਿਆ ਗਿਆ

ਨੈਸ਼ਨਲ ਕਾਊਂਸਲ ਫਾਰ ਕਲਚਰਲ ਰਿਲੇਸ਼ਨ ਜਰਮਨੀ ਵਲੋਂ ਮਿਲੇ ਸੱਦੇ 'ਤੇ ਸਿਰਜਣਾ ਕੇਂਦਰ ਕਪੂਰਥਲਾ ਨਾਲ ਜੁੜੇ ਅਤੇ ਪੰਜਾਬੀ ਦੇ ਚਰਚਿਤ ਸ਼ਾਇਰ ਸ੍ਰੀ ਹਰਫੂਲ ਸਿੰਘ ਬੀਤੇ ਦਿਨੀਂ ਜਰਮਨ, ਨੀਦਰਲੈਂਡ ਅਤੇ ਇੰਗਲੈਂਡ ਵਿਖੇ ਆਪਣੇ ਕਲਾਮ ਰਾਹੀਂ ਉਥੇ ਨਵੀਆਂ ਸਾਂਝਾਂ ਸਿਰਜ ਕੇ ਆਏ ਤੇ ਸਿਰਜਣਾ ਕੇਂਦਰ ਕਪੂਰਥਲਾ ਦੀ ਸਰਕਾਰੀ ਕਾਲਜ ਕਪੂਰਥਲਾ ਵਿਖੇ ਉਹਨਾਂ ਨੂੰ ਸੁਣਨ ਦੇ ਮਨੋਰਥ ਨਾਲ ਹੋਈ ਇਕ ਵਿਸ਼ੇਸ਼ ਮੀਟਿੰਗ ਵਿਚ ਉਹਨਾਂ ਦੱਸਿਆ ਕਿ ਉਹਨਾਂ ਦੀ ਪਹਿਲੀ ਬੈਠਕ ਬਰਲਿਨ ਵਿੱਚ ਟੈਗੋਰ ਥੀਏਟਰ ਵਿਖੇ ਸੀ ਏ.ਕੇ.ਪਾਂਡੇ ਦੀ ਪ੍ਰਧਾਨਗੀ ਹੇਠ ਹੋਈ। ਜਿਸ ਵਿੱਚ ਬਹੁਗਿਣਤੀ ਲੋਕਾਂ ਨੇ ਉਹਨਾਂ ਦੇ ਕਲਾਮ ਨੂੰ ਸੁਣਿਆ ਤੇ ਤਾਰੀਫ ਕੀਤੀ। ਉਹਨਾਂ ਦੱਸਿਆ ਯੂਰਪ ਦੇ ਲੋਕ ਧੀਮਾਂ ਬੋਲਣ, ਡੂੰਘਾ ਸੋਚਣ ਸੱਭਿਅਕ ਰਹਿਣ ਅਤੇ ਅਨੁਸ਼ਾਸਨ ਦੇ ਸਾਡੇ ਨਾਲੋਂ ਕਿਤੇ ਵੱਧ ਪਾਬੰਧ ਹਨ। ਸਾਨੂੰ ਉਹਨਾਂ ਦੇ ਚੰਗੇ ਪੱਖਾਂ ਦੀ ਤਾਰੀਫ ਵੀ ਕਰਨੀ ਚਾਹੀਦੀ ਹੈ। ਸ੍ਰੀ ਹਰਫੂਲ ਸਿੰਘ ਨੇ ਕਪੂਰਥਲੇ ਤੋਂ ਗਏ ਅਤੇ ਜਰਮਨ ਵਿੱਚ ਵਸੇ ਸ਼ਾਇਰ ਰਾਜਵਿੰਦਰ ਅਤੇ ਯੂ.ਕੇ. ਵਿੱਚ ਵਸਦੇ ਦੀਦਾਰ ਪ੍ਰਦੇਸੀ ਦੀ ਮਹਿਮਾਨ ਨਿਵਾਜ਼ੀ ਦੀ ਪੁੱਜਕੇ ਤਾਰੀਫ ਕੀਤੀ ਅਤੇ ਕਿਹਾ ਉਹਨਾਂ ਦੇ ਰੇਡੀਓ ਅਤੇ ਟੈਲੀਵਿਜਨ ਲਈ ਹੋਏ ਇੰਟਰਵਿਊਜ਼ ਵਿੱਚ ਉਹਨਾਂ ਸਿਰਜਣਾ ਕੇਂਦਰ ਦੀਆਂ ਸੁਨਹਿਰੀ ਪੰਜਾਬੀ ਭਾਸ਼ਾ ਲਈ ਸਰਗਰਮੀਆਂ ਦਾ ਬੜੇ ਅਦਬ ਨਾਲ ਜ਼ਿਕਰ ਕੀਤਾ ਜਿਸ ਨਾਲ ਉਹ ਜੁੜੇ ਹੋਏ ਹਨ। ਕੰਵਲ ਇਮਤਿਆਜ਼, ਜੰਗ ਬਹਾਦਰ ਸਿੰਘ ਘੁੰਮਣ, ਸੁੱਚਾ ਸਿੰਘ ਦਾਗ, ਕੁਲਵੰਤ ਔਜਲਾ ਨੇ ਇਸ ਸੰਵਾਦ ਨੂੰ ਅਤਿਰੋਚਿਕ ਬਨਾਉਣ ਲਈ ਕੁਝ ਸੁਆਲ ਕੀਤੇ ਜਿਹਨਾਂ ਦਾ ਜੁਆਬ ਦਿੰਦਿਆਂ ਹਰਫੂਲ ਹੁਰਾਂ ਯੂਰਪੀਨਾਂ ਦੇ ਕੁਦਰਤ ਅਤੇ ਸਾਹਿਤ ਪ੍ਰਤੀ ਪਿਆਰ ਦਾ ਵਰਨਣ ਬੜੇ ਕਾਵਿ-ਮਈ ਢੰਗ ਨਾਲ ਕੀਤਾ। ਮੀਟਿੰਗ ਦੀ ਪ੍ਰਧਾਨਗੀ ਡਾ. ਗੁਰਬਖਸ਼ ਸਿੰਘ ਭੰਡਾਲ, ਪਰਵਾਸੀ ਸ਼ਾਇਰ ਅਜੀਤ ਰਾਹੀ ਅਤੇ ਹਰਫੂਲ ਸਿੰਘ ਹੁਰੀਂ ਹੀ ਕਰ ਰਹੇ ਸਨ। ਪੰਮੀ ਹੰਸਪਾਲ ਅਤੇ ਦੀਪੂ ਨੇ ਹਰਫੂਲ ਗਿਆਨ ਸਿੰਘ ਸੰਧੂ ਅਤੇ ਰਾਜਵਿੰਦਰ ਦੇ ਕਲਾਮ ਨੂੰ ਸੰਗੀਤਕ ਰੂਪ ਦੇ ਕੇ ਮਹਿਫਲ ਨੂੰ ਸੁਰਾਂ ਨਾਲ ਮੁਅੱਤਰ ਕਰਨ ਵਿੱਚ ਕਾਮਯਾਬੀ ਹਾਸਿਲ ਕੀਤੀ।

***—ਕੰਵਰ ਇਮਤਿਆਜ਼***

# ਪੰਜਾਬ ਸਰਕਾਰ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਲਈ ਢਾਈ ਲੱਖ ਦੀ ਗਰਾਂਟ ਦੇਵੇਗੀ: ਕੈਪਟਨ ਕੰਵਲਜੀਤ ਸਿੰਘ

ਭੈਣੀ ਸਾਹਿਬ—੯ ਮਈ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਵਲੋਂ 'ਨਾਮਧਾਰੀ ਲਹਿਰ, ਇਤਿਹਾਸ, ਸਾਹਿਤ ਤੇ ਯੋਗਦਾਨ' ਵਿਸ਼ੇ 'ਤੇ ਅੱਜ ਇਥੇ ਸੰਪੰਨ ਹੋਏ ਦੋ ਦਿਨਾ ਅੰਤਰਰਾਸ਼ਟਰੀ ਸੈਮੀਨਾਰ ਵਿਚ ਭਾਗ ਲੈਣ ਵਾਲੇ ਵਿਦਵਾਨਾਂ ਦੀ ਇਹ ਰਾਇ ਸੀ ਕਿ ਨਾਮਧਾਰੀਆਂ ਦੀ ਹਰ ਖੇਤਰ ਵਿਚ ਮਹੱਤਵਪੂਰਨ ਦੇਣ ਨੂੰ ਅਜੋਕੇ ਸਮੇਂ ਦੇ ਸੰਦਰਭ ਵਿਚ ਵਿਸ਼ਵ ਪੱਧਰ 'ਤੇ ਉਭਾਰਨ ਦੀ ਅਤਿਅੰਤ ਲੋੜ ਹੈ। ਵਿਦਵਾਨਾਂ ਦਾ ਇਹ ਵੀ ਮੱਤ ਸੀ ਕਿ ਨਾਮਧਾਰੀ ਜਿਹੜੇ ਕਿ ਸੱਚਾ-ਸੁੱਚਾ ਤੇ ਸਾਦਾ ਜੀਵਨ ਬਤੀਤ ਕਰ ਰਹੇ ਹਨ, ਸਾਨੂੰ ਉਨ੍ਹਾਂ ਦੇ ਜੀਵਨ ਨੂੰ ਆਦਰਸ਼ ਮੰਨ ਕੇ ਦੇਸ਼ ਦੀ ਆਰਥਿਕ ਦਸ਼ਾ ਨੂੰ ਸੁਧਾਰਨ ਦਾ ਯਤਨ ਕਰਨਾ ਚਾਹੀਦਾ ਹੈ। ਵਿਦਵਾਨਾਂ ਦਾ ਇਹ ਵੀ ਵਿਚਾਰ ਸੀ ਕਿ ਸਮਾਜ ਵਿਚੋਂ ਹਰ ਕਿਸਮ ਦੇ ਵਿਤਕਰੇ ਨੂੰ ਮਿਟਾ ਕੇ ਬਿਨਾਂ ਕਿਸੇ ਭਿੰਨ-ਭੇਦ, ਲਿੰਗ-ਭੇਦ, ਜਾਤ-ਪਾਤ ਤੋਂ ਮੁਕਤ ਹੋ ਕੇ ਹਰ ਵਿਅਕਤੀ ਨੂੰ ਧਾਰਮਿਕ, ਵਿਦਿਅਕ ਅਤੇ ਆਰਥਿਕ ਖੇਤਰ ਵਿਚ ਵਿਕਾਸ ਕਰਨ ਦੇ ਇਕਸਾਰ ਮੌਕੇ ਮਿਲਣੇ ਚਾਹੀਦੇ ਹਨ। ਵਿਦਵਾਨਾਂ ਨੇ ਇਸ ਗੱਲ 'ਤੇ ਵੀ ਜ਼ੋਰ ਦਿੱਤਾ ਕਿ ਨਾਮਧਾਰੀ ਵਰਗ ਨਾਲ ਸੰਬੰਧਤ ਹੁਣ ਤੱਕ ਜਿਹੜੇ ਸਹੀ ਦਸਤਾਵੇਜ਼ ਉਪਲਬਧ ਹਨ, ਉਨ੍ਹਾਂ ਨੂੰ ਪੁਸਤਕ ਰੂਪ ਵਿਚ ਛਾਪ ਕੇ ਆਮ ਲੋਕਾਂ ਤੱਕ ਪਹੁੰਚਾਇਆ ਜਾਵੇ। ਵਿਦਵਾਨ ਇਸ ਗੱਲ 'ਤੇ ਵੀ ਇਕ ਮੱਤ ਸਨ ਕਿ ਜਾਨਵਰਾਂ ਉੱਤੇ ਹੁੰਦੇ ਅਤਿਆਚਾਰ ਬੰਦ ਹੋਣੇ ਚਾਹੀਦੇ ਹਨ ਤੇ ਉਨ੍ਹਾਂ ਨੂੰ ਆਪਣਾ ਹੀ ਭਾਈਚਾਰਾ ਸਮਝ ਕੇ ਪਿਆਰ ਕਰਨਾ ਚਾਹੀਦਾ ਹੈ, ਮਾਰਨਾ ਨਹੀਂ ਚਾਹੀਦਾ। ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਕੈਪਟਨ ਅਮਰਿੰਦਰ ਸਿੰਘ ਨੇ ਅੱਜ ਦੇ ਪਹਿਲੇ ਅਕਾਦਮਿਕ ਸੈਸ਼ਨ ਵਿਚ ਬੋਲਦਿਆਂ ਐਲਾਨ ਕੀਤਾ ਕਿ ਜਦੋਂ ਵੀ ਪੰਜਾਬ ਵਿਚ ਉਨ੍ਹਾਂ ਦੀ ਸਰਕਾਰ ਬਣੀ ਤਾਂ ਰਾਜ ਦੀ ਹਰੇਕ ਯੂਨੀਵਰਸਿਟੀ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਕਾਇਮ ਕੀਤੀ ਜਾਵੇਗੀ ਤਾਂ ਜੋ ਨਾਮਧਾਰੀ ਲਹਿਰ ਨਾਲ ਸੰਬੰਧਤ ਜਿਹੜੇ ਅਸਲ ਅਤੇ ਅਜੋਕੇ ਦਸਤਾਵੇਜ਼ ਸਾਹਮਣੇ ਆਏ ਹਨ, ਉਨ੍ਹਾਂ ਬਾਰੇ ਹੋਰ ਡੂੰਘੀ ਖੋਜ ਹੋ ਸਕੇ।

ਉਨ੍ਹਾਂ ਇੱਕੀਵੀਂ ਸਦੀ ਦੀਆਂ ਲੋੜਾਂ ਅਨੁਸਾਰ ਅਜੋਕੇ ਵਿਦਿਅਕ ਢਾਂਚੇ ਨੂੰ ਬਦਲਣ 'ਤੇ ਜ਼ੋਰ ਦਿੰਦਿਆਂ ਕਿਹਾ ਕਿ ਨਵੀਂ ਪੀੜ੍ਹੀ ਨੂੰ ਰੋਜ਼ਗਾਰ ਦੇ ਯੋਗ ਬਣਾਉਣ ਅਤੇ ਵਿਸ਼ਵ ਪੱਧਰ 'ਤੇ ਦਰਪੇਸ਼ ਚੁਣੌਤੀਆਂ ਦਾ ਸਾਹਮਣਾ ਕਰਨ ਲਈ ਸੂਚਨਾ ਟੈਕਨਾਲੋਜੀ ਨੂੰ ਅਪਣਾਉਣ ਦੀ ਲੋੜ ਹੈ।

ਨਾਮਧਾਰੀ ਮੁਖੀ ਸਤਿਗੁਰੂ ਜਗਜੀਤ ਸਿੰਘ ਨੇ ਆਪਣੇ ਪ੍ਰਵਚਨਾਂ ਵਿਚ ਨਾਮ ਦੇ ਸਿਮਰਨ 'ਤੇ ਜ਼ੋਰ ਦਿੱਤਾ। ਉਨ੍ਹਾਂ ਨੇ ਜਾਨਵਰਾਂ 'ਤੇ ਅਤਿਆਚਾਰ ਰੋਕਣ ਦੀ ਅਪੀਲ ਕੀਤੀ।

ਸੈਮੀਨਾਰ ਦੇ ਸਮਾਪਤੀ ਸਮਾਰੋਹ ਦੀ ਪ੍ਰਧਾਨਗੀ ਪੰਜਾਬ ਦੇ ਵਿੱਤ ਮੰਤਰੀ ਕੈਪਟਨ ਕੰਵਲਜੀਤ ਸਿੰਘ ਨੇ ਕੀਤੀ। ਉਨ੍ਹਾਂ ਕਿਹਾ ਕਿ ਨਾਮਧਾਰੀ ਲਹਿਰ ਆਜ਼ਾਦੀ ਲਈ ਇਕ ਲਹਿਰ ਤਾਂ ਹੈ ਹੀ ਸੀ, ਇਸ ਦਾ ਇਕ ਹੋਰ ਮਹੱਤਵਪੂਰਨ ਪਹਿਲੂ ਵੀ ਹੈ। ਉਨ੍ਹਾਂ ਕਿਹਾ ਕਿ ਅੰਗਰੇਜ਼ਾਂ ਨੇ ਇਹ ਯਤਨ ਕੀਤਾ ਸੀ ਕਿ ਸਿੱਖੀ ਸਿਧਾਂਤਾਂ ਤੇ ਪਰੰਪਰਾਵਾਂ ਨੂੰ ਕਮਜ਼ੋਰ ਕਰਕੇ ਸਿੱਖੀ ਪਛਾਣ ਨੂੰ ਖਤਮ ਕਰ ਦਿੱਤਾ ਜਾਵੇ, ਇਸ ਪਛਾਣ ਨੂੰ ਬਰਕਰਾਰ ਰੱਖਣ ਲਈ ਵੀ ਨਾਮਧਾਰੀਆਂ ਦਾ ਅਹਿਮ ਸੰਘਰਸ਼ ਸੀ। ਉਨ੍ਹਾਂ ਕਿਹਾ ਕਿ ਇਸ ਸੈਮੀਨਾਰ ਵਿਚ ਨਾਮਧਾਰੀ ਸਾਹਿਤ, ਇਤਿਹਾਸ ਅਤੇ ਸਭਿਆਚਾਰ ਬਾਰੇ ਜੋ ਤੱਥ ਉਘੜ ਕੇ ਸਾਹਮਣੇ ਆਏ ਹਨ, ਉਨ੍ਹਾਂ ਨਾਲ ਨਾਮਧਾਰੀ ਲਹਿਰ ਸੰਬੰਧੀ ਸਹੀ ਜਾਣਕਾਰੀ ਪ੍ਰਾਪਤ ਹੋਵੇਗੀ।

ਉਨ੍ਹਾਂ ਇਸ ਮੌਕੇ 'ਤੇ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਲਈ ਢਾਈ ਲੱਖ ਰੁਪਏ ਦੇਣ ਦਾ ਐਲਾਨ ਵੀ ਕੀਤਾ। ਚੇਅਰ ਦੇ ਮੁਖੀ ਡਾ. ਸਤਿੰਦਰ ਸਿੰਘ ਨੇ ਕਿਹਾ ਕਿ ਇਹ ਗਰਾਂਟ ਨਾਮਧਾਰੀ ਲਹਿਰ ਬਾਰੇ ਵੈੱਬਸਾਈਟ ਤਿਆਰ ਕਰਨ, ਇੰਟਰਨੈੱਟ ਅਤੇ ਸਾਹਿਤ ਦੀ ਡਾਕੂਮੈਂਟੇਸ਼ਨ ਲਈ ਖਰਚੀ ਜਾਵੇਗੀ। ਇਸ ਮੌਕੇ 'ਤੇ ਨਾਮਧਾਰੀ ਦਰਬਾਰ ਦੇ ਪ੍ਰਬੰਧਕ ਸ. ਸੁਰਿੰਦਰ ਸਿੰਘ ਨਾਮਧਾਰੀ ਨੇ ਇਸ ਸੈਮੀਨਾਰ ਦਾ ਆਯੋਜਨ ਕਰਨ ਲਈ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ।

ਪ੍ਰਸਿੱਧ ਵਿਦਵਾਨ ਡਾ. ਜੋਧ ਸਿੰਘ ਨੇ ਆਪਣੇ ਪਰਚੇ 'ਨਾਮਧਾਰੀ-ਸੱਚੇ ਸੁੱਚੇ ਸੁਤੰਤਰਤਾ ਸੰਗਰਾਮੀਏ' ਵਿਚ ਕਿਹਾ ਕਿ ਨਾਮਧਾਰੀ ਲਹਿਰ ਨੇ ਪੰਜਾਬ ਦੇ ਲੋਕਾਂ ਉੱਤੇ ਬਹੁਤ ਡੂੰਘਾ ਪ੍ਰਭਾਵ ਪਾਇਆ। ਉਨ੍ਹਾਂ ਕਿਹਾ ਕਿ ਇਸ ਲਹਿਰ ਦੇ ਕਾਰਨ ਹੀ ਸਿੱਖਾਂ ਦੇ ਜੀਵਨ ਵਿਚ ਸਾਦਗੀ, ਪਵਿੱਤਰਤਾ, ਨਾਮਬਾਣੀ ਦਾ ਅਭਿਆਸ ਅਤੇ ਦੇਸ਼ ਕੌਮ ਪ੍ਰਤੀ ਬਲੀਦਾਨ ਦੀ ਭਾਵਨਾ ਇਕ ਨਵੇਂ ਰੂਪ ਵਿਚ ਜਾਗ੍ਰਿਤ ਹੋਈ। ਸ. ਸੋਹਨ ਸਿੰਘ ਭਕਨਾ ਵਰਗੇ ਗਦਰੀ ਬਾਬੇ ਨਾਮਧਾਰੀਆਂ ਦੇ ਸ਼ਾਨਦਾਰ ਬਲੀਦਾਨਾਂ ਤੋਂ ਹੀ ਪ੍ਰਭਾਵਤ ਹੋਏ ਸਨ ਅਤੇ ਜਿਸ ਸਵਦੇਸ਼ੀ ਦੀ ਭਾਵਨਾ ਅਤੇ ਨਾਮਿਲਵਰਤਨ ਦੀ ਭਾਵਨਾ ਨੂੰ ਬਾਅਦ ਵਿਚ ਮਹਾਤਮਾ ਗਾਂਧੀ ਵਰਗੇ ਨੇਤਾਵਾਂ ਨੇ ਪੂਰੇ

ਜ਼ੋਰ-ਸ਼ੋਰ ਨਾਲ ਸਵੀਕਾਰ ਕਰਕੇ ਦੇਸ਼ ਨੂੰ ਆਜ਼ਾਦ ਕਰਵਾਇਆ। ਇਹ ਦਰਅਸਲ ਨਾਮਧਾਰੀ ਲਹਿਰ ਦੀ ਦੇਣ ਸੀ।

ਜੰਮੂ ਯੂਨੀਵਰਸਿਟੀ ਦੇ ਪੰਜਾਬੀ ਦੇ ਉਘੇ ਵਿਦਵਾਨ ਡਾ. ਦਵਿੰਦਰ ਸਿੰਘ ਨੇ 'ਨਾਮਧਾਰੀ ਪੰਥ: ਵਿਰਸਾ ਤੇ ਵਰਤਮਾਨ' ਵਿਚ ਕਿਹਾ ਕਿ ਬਾਬਾ ਰਾਮ ਸਿੰਘ ਦੀ ਸਮੁੱਚੀ ਵਿਚਾਰਧਾਰਾ ਗੁਰਮਤਿ ਪ੍ਰਕਰਮਾ ਦਾ ਉਲੰਘਣ ਨਹੀਂ ਕਰਦੀ, ਇਸੇ ਲਈ ਇਹ ਗੁਰਮਤਿ ਆਸ਼ੇ ਦੇ ਅਨੁਕੂਲ ਹੈ। ਉਨ੍ਹਾਂ ਕਿਹਾ ਕਿ ਸਗੋਂ ਇਹ ਇਕ ਅਜਿਹਾ ਪੰਥ ਹੈ, ਜੋ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਤ ਗੁਰਮਤਿ ਆਦੇਸ਼ਾਂ ਦੇ ਨਾਲ-ਨਾਲ ਗੁਰੂ ਗੋਬਿੰਦ ਸਿੰਘ ਦੀ ਫਿਲਾਸਫੀ ਦਾ ਖੂਬਸੂਰਤ ਸਮਨਵੈ ਹੈ।

ਅੰਮ੍ਰਿਤਸਰ ਤੋਂ ਆਏ ਡਾ. ਰਾਏ ਜਸਬੀਰ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਅਤੇ ਇੱਕੀਵੀਂ ਸਦੀ 'ਤੇ ਆਪਣਾ ਪਰਚਾ ਪੇਸ਼ ਕਰਦਿਆਂ ਕਿਹਾ ਕਿ ਸਤਿਗੁਰੂ ਜੀ ਦੇ ਹੁਕਮਨਾਮੇ ਇੱਕੀਵੀਂ ਸਦੀ ਦੀਆਂ ਮੌਜੂਦਾ ਚੁਨੌਤੀਆਂ ਦਾ ਸਾਰਥਿਕ ਹੱਲ ਪੇਸ਼ ਕਰਦੇ ਹਨ। ਉਨ੍ਹਾਂ ਕਿਹਾ ਕਿ ਇਨ੍ਹਾਂ ਦਾ ਘੇਰਾ ਕੇਵਲ ਨਾਮਧਾਰੀ ਸਮਾਜ ਹੀ ਨਹੀਂ, ਉਨ੍ਹਾਂ ਸਾਹਵੇਂ ਸਾਰਾ ਪੰਜਾਬ ਤਾਂ ਕੀ ਹਿੰਦੁਸਤਾਨ ਦੀ ਸਮੁੱਚੀ ਮਾਨਵਤਾ ਸੀ।

ਸਵੀਡਨ ਦੇ ਵਿਦਵਾਨ ਡਾ. ਸੱਯਦ ਆਸਿਫ਼ ਸ਼ਾਹਕਾਰ ਨੇ ਇੱਕੀਵੀਂ ਸਦੀ ਦੇ ਨਾਮਧਾਰੀ ਫਲਸਫੇ ਦੇ ਰੋਲ ਬਾਰੇ ਪਰਚੇ ਵਿਚ ਕਿਹਾ ਕਿ ਅੱਜ ਦੇ ਇਨਸਾਨ ਨੂੰ ਮੁਸੀਬਤਾਂ ਵਿਚੋਂ ਕੱਢ ਕੇ ਖੁਸ਼ਹਾਲੀ ਤੇ ਅਮਨ ਦੀ ਜ਼ਿੰਦਗੀ ਗੁਜ਼ਾਰਨ ਲਈ ਜੋ ਤਰੀਕਾ ਪੱਛਮ ਤੋਂ ਅਮੀਰ ਕੌਮਾਂ ਨੇ ਕੱਢਿਆ ਹੈ, ਇਹ ਗੱਲ ਤਾਂ ਨਾਮਧਾਰੀ ਸੰਗਤ ਕੋਲ ਸਦੀਆਂ ਤੋਂ ਮੌਜੂਦ ਹੈ। 'ਜੁਗ ਪੁਰਸ਼ ਨਾਮਧਾਰੀ ਸਤਿਗੁਰੂ ਸ੍ਰੀ ਬਾਬਾ ਰਾਮ ਸਿੰਘ ਜੀ' ਵਿਸ਼ੇ 'ਤੇ ਆਪਣਾ ਪਰਚਾ ਪੇਸ਼ ਕਰਦਿਆਂ ਹੋਇਆਂ ਉਘੇ ਵਿਦਵਾਨ ਡਾ. ਰਤਨ ਸਿੰਘ ਜੱਗੀ ਨੇ ਕਿਹਾ ਕਿ ਨਾਮਧਾਰੀ ਸਤਿਗੁਰੂ ਨੇ ਕੌਮ ਨੂੰ ਜਗਾ ਕੇ ਸੁਤੰਤਰਤਾ ਦੀ ਪ੍ਰਾਪਤੀ ਦੇ ਮਾਰਗ ਉੱਤੇ ਅੱਗੇ ਵਧਾਇਆ ਅਤੇ ਨਿੱਘਰੀ ਹੋਈ ਅਵਸਥਾ ਵਿਚੋਂ ਖਾਲਸੇ ਨੂੰ ਕੱਢ ਕੇ ਹੋਣੀਆਂ ਦਾ ਸੁਆਮੀ ਬਣਾਇਆ।

ਅੰਮ੍ਰਿਤਸਰ ਤੋਂ ਡਾ. ਕੰਵਲਜੀਤ ਸਿੰਘ ਗਰੇਵਰ ਨੇ ਆਪਣੇ ਪਰਚੇ 'ਸਤਿਗੁਰੂ ਰਾਮ ਸਿੰਘ ਜੀ ਦਾ ਸਮਾਜ ਸਭਿਆਚਾਰਕ ਯੋਗਦਾਨ' ਵਿਚ ਕਿਹਾ ਕਿ ਨਾਮਧਾਰੀਆਂ ਦਾ ਧਰਮ ਪ੍ਰਚਾਰ ਦੀ ਮੁਹਿੰਮ ਅਤੇ ਸਭਿਆਚਾਰਕ ਪੁਨਰ ਜਾਗ੍ਰਿਤੀ ਲਈ ਪਾਇਆ ਯੋਗਦਾਨ ਬੇਮਿਸਾਲ ਹੈ।

ਡਾ. ਜਤਿੰਦਰਪਾਲ ਸਿੰਘ ਜੌਲੀ, ਸ. ਜਗਦੀਸ਼ ਸਿੰਘ ਵਰਿਆਮ, ਸ. ਸੁਰਜੀਤ ਸਿੰਘ ਲੰਡਨ, ਸ. ਜਸਵਿੰਦਰ ਸਿੰਘ, ਪ੍ਰੋ. ਅਰਵਿੰਦ ਸਹਿਗਲ, ਡਾ. ਤਾਰਾ ਸਿੰਘ ਅਣਜਾਣ, ਡਾ. ਸ਼ਰਨ ਅਰੋੜਾ, ਡਾ. ਕੰਵਲਜੀਤ ਸਿੰਘ, ਡਾ. ਥਾਮਸ ਡੈਫਰਨ ਤੇ ਡਾ. ਊਧਮ ਸਿੰਘ ਸ਼ਾਹੀ ਨੇ ਵੀ ਆਪਣੇ ਪਰਚੇ ਪੜ੍ਹੇ। ਪੜ੍ਹੇ ਗਏ ਪਰਚਿਆਂ 'ਤੇ ਭਖਵੀਂ ਬਹਿਸ ਵੀ ਹੋਈ।

*—ਰੋਜ਼ਾਨਾ ਜੱਗ ਬਾਣੀ, ਜਲੰਧਰ*
*੧੦ ਮਈ ੨੦੦੧*

## ਨਾਮਧਾਰੀ ਲਹਿਰ ਨੇ ਲੋਕਾਂ ਦੇ ਦਿਲਾਂ ਵਿਚ ਕੁਰਬਾਨੀ ਦਾ ਜਜ਼ਬਾ ਪੈਦਾ ਕੀਤਾ-ਬਾਦਲ

ਭੈਣੀ ਸਾਹਿਬ (ਲੁਧਿਆਣਾ), ੮ ਮਈ (ਗੁਰਿੰਦਰ ਸਿੰਘ, ਤੇਲੂ ਰਾਮ, ਹਰਜੀਤ ਸਿੰਘ ਢਿੱਲੋਂ)—ਨਾਮਧਾਰੀ ਸਤਿਗੁਰੂ ਰਾਮ ਸਿੰਘ ਅਤੇ ਅਜ਼ਾਦੀ ਦੀ ਲੜਾਈ ਕੁਰਬਾਨੀਆਂ ਦੇਣ ਵਾਲੇ ਹੋਰ ਦੇਸ਼ ਭਗਤਾਂ ਦੀਆਂ ਜੀਵਨੀਆਂ ਸਬੰਧੀ ਵੱਧ ਤੋਂ ਵੱਧ ਸਾਹਿਤ ਛਪਵਾਇਆ ਜਾਵੇਗਾ ਤਾਂ ਜੋ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਆਪਣੇ ਮਹਾਨ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਤੋਂ ਸੇਧ ਲੈ ਸਕਣ। ਇਹ ਪ੍ਰਗਟਾਵਾ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਅੱਜ ਇਥੇ ਨਾਮਧਾਰੀ ਲਹਿਰ, ਇਤਿਹਾਸ, ਸਾਹਿਤ ਅਤੇ ਯੋਗਦਾਨ ਵਿਸ਼ੇ 'ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਲੋਂ ਆਯੋਜਿਤ ੨ ਦਿਨਾ ਅੰਤਰਰਾਸ਼ਟਰੀ ਸੈਮੀਨਾਰ ਦੇ ਉਦਘਾਟਨੀ ਸਮਾਰੋਹ ਨੂੰ ਸੰਬੋਧਨ ਕਰਦਿਆਂ ਕੀਤਾ। ਸ. ਬਾਦਲ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਦਾ ਭਾਰਤ ਦੀ ਅਜ਼ਾਦੀ ਦੇ ਸੰਗਰਾਮ ਵਿਚ ਆਦਰਯੋਗ ਸਥਾਨ ਹੈ। ਉਨ੍ਹਾਂ ਨੇ ਨਾਮਿਲਵਰਤਨ ਲਹਿਰ, ਸਵਦੇਸ਼ੀ ਲਹਿਰ ਦੀ ਚੇਤਨਾ ਜਗਾਉਣ, ਵਿਦੇਸ਼ੀ ਵਸਤਾਂ ਦਾ ਬਾਈਕਾਟ ਕਰਵਾਉਣ, ਕਾਨੂੰਨੀ ਅਦਾਲਤਾਂ, ਡਾਕ ਪ੍ਰਬੰਧ ਅਤੇ ਹੋਰ ਸਰਕਾਰੀ ਮਸ਼ੀਨਰੀ ਦਾ ਵਿਰੋਧ ਕਰਕੇ ਭਾਰਤ ਦੀ ਅਜ਼ਾਦੀ ਲਈ ਨਵਾਂ ਰਾਹ ਦਿਖਾਇਆ। ਉਨ੍ਹਾਂ ਕਿਹਾ ਕਿ ਨਾਮਧਾਰੀ ਲਹਿਰ ਨੇ ਜਿਥੇ ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਖੇਤਰਾਂ ਵਿਚ ਵੱਡਮੁੱਲਾ ਯੋਗਦਾਨ ਪਾਇਆ ਉਥੇ ਇਹ ਸਿੱਖ ਧਰਮ ਦੀ ਅਜਿਹੀ ਲਹਿਰ ਹੈ ਜਿਸ ਨੇ ਧਾਰਮਿਕ ਜੀਵਨ ਨੂੰ ਉੱਚਾ ਚੁੱਕਣ, ਕੌਮ ਦੇ ਕਿਰਦਾਰ ਵਿਚ ਨੈਤਿਕ ਕਦਰਾਂ ਕੀਮਤਾਂ ਨੂੰ ਪ੍ਰਫੁੱਲਤ ਕਰਨ ਅਤੇ ਭਾਈਚਾਰਕ ਮੁੱਲਾਂ ਦੀ ਸਥਾਪਤੀ ਦੇ ਖੇਤਰ ਵਿੱਚ ਵੀ ਅਹਿਮ ਭੂਮਿਕਾ ਨਿਭਾਈ ਹੈ। ਉਨ੍ਹਾਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਦੀ ਕੁਰਬਾਨੀ ਵਿਚ ਇੰਨੀ ਤਾਕਤ ਸੀ ਕਿ ਉਸ ਨੇ ਅੰਗਰੇਜ਼ ਰਾਜ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ ਅਤੇ ਉਨ੍ਹਾਂ ਦੀ ਮਹਾਨ ਸ਼ਖਸੀਅਤ ਦਾ ਨਾਮਧਾਰੀ ਸਿੱਖਾਂ ਤੇ ਵਿਸ਼ੇਸ਼ ਰੂਪ ਵਿਚ ਸਾਰੀ ਭਾਰਤੀ ਜਨਤਾ 'ਤੇ ਵਿਆਪਕ ਰੂਪ ਵਿਚ ਏਨਾ ਪ੍ਰਭਾਵ ਸੀ ਜਿਸ ਨੇ ਇਕ ਲੋਕ ਲਹਿਰ ਪੈਦਾ ਕਰ ਦਿੱਤੀ। ਉਨ੍ਹਾਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਜੋ ਲਹਿਰ ਉਠੀ ਉਸ ਦਾ ਕੋਈ ਸਾਨੀ ਨਹੀਂ ਹੈ। ਸ. ਬਾਦਲ ਨੇ ਕਿਹਾ ਕਿ ਪੰਜਾਬੀਆਂ ਨੇ ਦੇਸ਼ ਨੂੰ ਅਜ਼ਾਦ ਕਰਵਾਉਣ ਵਿਚ ੮੦ ਪ੍ਰਤੀਸ਼ਤ ਕੁਰਬਾਨੀਆਂ ਦਿੱਤੀਆਂ

ਅਤੇ ੮੦ ਪ੍ਰਤੀਸ਼ਤ ਪੰਜਾਬੀਆਂ ਨੇ ਕਾਲੇ ਪਾਣੀ ਦੀਆਂ ਜੇਲ੍ਹਾਂ ਕੱਟੀਆਂ।

ਮੁੱਖ ਮੰਤਰੀ ਨੇ ਕਿਹਾ ਕਿ ਅਜਿਹੇ ਸੈਮੀਨਾਰ ਰਾਸ਼ਟਰੀ ਪੱਧਰ 'ਤੇ ਦਿੱਲੀ, ਮੁੰਬਈ, ਚੇਨਈ ਅਤੇ ਕੋਲਕਾਤਾ ਵਰਗੇ ਵੱਡੇ ਸ਼ਹਿਰਾਂ ਵਿਚ ਵੀ ਆਯੋਜਿਤ ਕੀਤੇ ਜਾਣੇ ਚਾਹੀਦੇ ਹਨ ਅਤੇ ਇਸ ਲਈ ਉਹ ਪ੍ਰਧਾਨ ਮੰਤਰੀ ਨੂੰ ਬੇਨਤੀ ਕਰਨਗੇ। ਉਨ੍ਹਾਂ ਕਿਹਾ ਕਿ ਉਹ ਕੇਂਦਰ ਸਰਕਾਰ ਨੂੰ ਇਹ ਵੀ ਕਹਿਣਗੇ ਕਿ ਪੰਜਾਬ ਵਿਚ ਹਿੰਦੋਸਤਾਨ ਦੀ ਅਜ਼ਾਦੀ ਦੀ ਲੜਾਈ ਸਬੰਧੀ ਢੁਕਵੀਂ ਯਾਦਗਾਰ ਬਣਾਈ ਜਾਵੇ। ਉਨ੍ਹਾਂ ਭਰੋਸਾ ਦੁਆਇਆ ਕਿ ਜਿੰਨਾ ਚਿਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਚੇਅਰ ਦਾ ਕੰਮ ਮੁਕੰਮਲ ਨਹੀਂ ਹੁੰਦਾ ਉਦੋਂ ਤੱਕ ਉਸਦੇ ਸਮੇਂ ਵਿਚ ਵਾਧਾ ਨਹੀਂ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਸਾਡੇ ਵਿਚ ਦੇਸ਼ ਪਿਆਰ ਦੀ ਭਾਵਨਾ ਘਟਦੀ ਜਾ ਰਹੀ ਹੈ ਅਤੇ ਜਿਨ੍ਹਾਂ ਦੇਸ਼ਾਂ ਦੇ ਲੋਕਾਂ ਵਿਚ ਦੇਸ਼ ਪ੍ਰਤੀ ਪਿਆਰ ਦੀ ਭਾਵਨਾ ਨਹੀਂ ਹੁੰਦੀ, ਉਹ ਦੇਸ਼ ਤਰੱਕੀ ਨਹੀਂ ਕਰ ਸਕਦੇ। ਉਨ੍ਹਾਂ ਸੈਮੀਨਾਰ ਵਿਚ ਦੇਸ਼-ਵਿਦੇਸ਼ ਤੋਂ ਆਏ ਡੈਲੀਗੇਟਾਂ ਨੂੰ ਅਪੀਲ ਕੀਤੀ ਕਿ ਉਹ ਦੇਸ਼ ਦੇ ਮਹਾਨ ਦੇਸ਼ ਭਗਤ ਅਤੇ ਮਹਾਨ ਸ਼ਖਸੀਅਤਾਂ ਨਾਲ ਸੰਬੰਧਿਤ ਸਾਹਿਤ ਰਚਨ ਤਾਂ ਜੋ ਲੋਕਾਂ ਵਿਚ ਦੇਸ਼ ਭਗਤੀ ਦੀ ਪ੍ਰੇਰਣਾ ਹੋਰ ਵਧ ਸਕੇ। ਇਸ ਮੌਕੇ 'ਤੇ ਸਤਿਗੁਰੂ ਜਗਜੀਤ ਸਿੰਘ ਨੇ ਆਪਣੇ ਸੰਗਤਾਂ ਨੂੰ ਦਿੱਤੇ ਉਪਦੇਸ਼ ਵਿਚ ਕਿਹਾ ਕਿ ਨਾਮਧਾਰੀਆਂ ਨੇ ਦੇਸ਼ ਨੂੰ ਅਜ਼ਾਦ ਕਰਵਾਉਣ ਵਿਚ ਬਹੁਤ ਕੁਰਬਾਨੀਆਂ ਦਿੱਤੀਆਂ ਅਤੇ ਨਾਮਧਾਰੀ ਸਿੰਘਾਂ ਵਿਚ ਸਤਿਗੁਰੂ ਰਾਮ ਸਿੰਘ ਨੇ ਨਾਮ ਜਪਵਾ ਕੇ ਉਨ੍ਹਾਂ ਵਿਚ ਰੂਹਾਨੀ ਸ਼ਕਤੀ ਪੈਦਾ ਕੀਤੀ। ਸੈਮੀਨਾਰ ਨੂੰ ਸੰਬੋਧਨ ਕਰਦਿਆਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਵਾਈਸ ਚਾਂਸਲਰ ਡਾ. ਹਰਭਜਨ ਸਿੰਘ ਸੋਚ ਨੇ ਆਪਣੇ ਸੁਆਗਤੀ ਭਾਸ਼ਣ ਵਿਚ ਕਿਹਾ ਕਿ ਨਾਮਧਾਰੀ ਸਤਿਗੁਰੂ ਰਾਮ ਸਿੰਘ ਦੇਸ਼ ਦੇ ਮਹਾਨ ਉਸਰੱਈਏ ਸਨ ਜਿਨ੍ਹਾਂ ਨੇ ਕੌਮ ਦੀ ਜਾਗ੍ਰਿਤੀ ਅਤੇ ਦੇਸ਼ ਦੀ ਅਜ਼ਾਦੀ ਲਈ ਲਹਿਰ ਚਲਾਈ ਸੀ ਜਿਸ ਨੇ ਅੰਗਰੇਜ਼ ਹਕੂਮਤ ਨੂੰ ਹਿਲਾ ਕੇ ਰੱਖ ਦਿੱਤਾ। ਉਨ੍ਹਾਂ ਕਿਹਾ ਕਿ ਗਊ ਗਰੀਬ ਦੀ ਰੱਖਿਆ ਲਈ ਕੁਰਬਾਨੀਆਂ, ਇਕ ਦੂਜੇ ਦਾ ਸਤਿਕਾਰ ਅਤੇ ਇਕ ਦੂਜੇ ਦੇ ਧਰਮਾਂ ਦਾ ਆਦਰ ਕਰਨ ਦੀ ਵੱਡੀ ਜਾਗ੍ਰਿਤੀ ਨਾਮਧਾਰੀ ਲਹਿਰ ਨੇ ਲਿਆਂਦੀ। ਜਿਸ ਦੀ ਅੱਜ ਦੇ ਸਮੇਂ ਵਿਚ ਹੋਰ ਵੀ ਜ਼ਿਆਦਾ ਲੋੜ ਹੈ। ਇਸ ਤੋਂ ਪਹਿਲਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਦੇ ਪ੍ਰੋਫੈਸਰ ਤੇ ਮੁਖੀ ਡਾ. ਸਤਿੰਦਰ ਸਿੰਘ ਨੇ ਕਿਹਾ ਕਿ ਗੁਲਾਮੀ ਦਾ ਜੂਲਾ ਗਲੋਂ ਲਾਹੁਣ ਲਈ ਜਿਹੜੀ ਜਦੋ-ਜਹਿਦ ਚੱਲੀ ਉਸ ਦੀ ਸ਼ੁਰੂਆਤ ਨਾਮਧਾਰੀ ਦਰਬਾਰ ਤੋਂ ਹੀ ਹੋਈ ਸੀ ਅਤੇ ਇਤਿਹਾਸ ਦੇ ਸੁਨਹਿਰੀ ਪੰਨੇ ਇਸੇ ਥਾਂ 'ਤੇ ਹੀ ਰਚੇ ਗਏ। ਇਨ੍ਹਾਂ ਸਭਨਾਂ ਦੀ ਖੋਜ ਕਰਨ ਦੀ ਲੋੜ ਹੈ। ਆਪਣੇ ਖੋਜ-ਪੱਤਰ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਇਤਿਹਾਸ ਦੇ ਪ੍ਰੋਫੈਸਰ ਡਾ. ਜੋਗਿੰਦਰ ਸਿੰਘ ਨੇ ਕਿਹਾ ਕਿ ਭਾਰਤ ਦੇ ਇਤਿਹਾਸ ਵਿਚ ਭਾਵੇਂ ਸੁਤੰਤਰਤਾ ਸੰਗਰਾਮ ਦੀ ਗੱਲ ਹੋਵੇ ਜਾਂ ਸਮਾਜ ਸੁਧਾਰਕ ਲਹਿਰਾ ਦੀ, ਜਾਂ ਫਿਰ ਭਾਰਤੀ ਸਭਿਆਚਾਰ ਦੀਆਂ ਪ੍ਰੰਪਰਾਵਾਂ ਦੀ, ਹਰੇਕ ਵਿਚ ਨਾਮਧਾਰੀ ਭਾਈਚਾਰੇ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਪ੍ਰਸਿੱਧ ਵਿਦਵਾਨ ਡਾ. ਮਹੀਪ ਸਿੰਘ ਦਿੱਲੀ ਨੇ ਕਿਹਾ ਕਿ ਨਾਮਧਾਰੀ ਲਹਿਰ ਨੇ ਜਿਸ ਮਨੁੱਖੀ ਚੇਤਨਾ ਨੂੰ ਹਲੂਣਾ ਦੇ ਕੇ ਜਗਾਇਆ ਸੀ, ਉਹ ਵਿਸ਼ਵ ਚੇਤਨਾ ਦਾ ਇਕ ਰੂਪ ਬਣ ਗਈ। ਡਾ. ਜਸਬੀਰ ਸਿੰਘ ਸਾਬਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਕਿਹਾ ਕਿ ਇਸ ਲਹਿਰ ਦਾ ਇਕੋ-ਇਕ ਨਿਸ਼ਾਨਾ ਆਜ਼ਾਦੀ ਪ੍ਰਾਪਤ ਕਰਨਾ, ਸਰਬੱਤ ਦੇ ਭਲੇ ਦੀ ਕਾਮਨਾ ਕਰਨਾ, ਸਮਾਜਿਕ ਕੁਰੀਤੀਆਂ ਦੂਰ ਕਰਨਾ ਅਤੇ ਜਨ-ਸਧਾਰਨ ਦੇ ਦੁੱਖ ਵੰਡਾਉਣਾ ਸੀ। ਡਾ. ਹਰਮਿੰਦਰ ਸਿੰਘ ਬੇਦੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਆਪਣੇ ਪਰਚੇ ਵਿਚ ਅਹਿੰਸਾ ਦੇ ਮਹੱਤਵ ਬਾਰੇ ਨਾਮਧਾਰੀ ਲਹਿਰ ਦੇ ਯੋਗਦਾਨ ਦੀ ਚਰਚਾ ਕੀਤੀ। ਡਾ. ਗੁਰਨਾਮ ਕੌਰ ਬੇਦੀ ਨੇ ਇਸਤਰੀ ਜਾਤੀ ਵਿਚ ਨਾਮਧਾਰੀ ਲਹਿਰ ਵਲੋਂ ਕੀਤੇ ਗਏ ਸਮਾਜਿਕ ਸੁਧਾਰਾਂ ਦੀ ਚਰਚਾ ਕੀਤੀ। ਡਾ. ਜੋਧ ਸਿੰਘ ਪਟਿਆਲਾ, ਪ੍ਰੋ. ਕਿਰਪਾਲ ਸਿੰਘ ਕਸੇਲ, ਸ. ਜਸਵਿੰਦਰ ਸਿੰਘ, ਕੁਲਦੀਪ ਸਿੰਘ, ਡਾ. ਧਰਮ ਸਿੰਘ, ਡਾ. ਸਤਿੰਦਰ ਸਿੰਘ ਨੂਰ, ਡਾ. ਸ਼ਰਨ ਅਰੋੜਾ ਆਦਿ ਨੇ ਪਰਚੇ ਪੜ੍ਹੇ, ਜਿਨ੍ਹਾਂ 'ਤੇ ਭਖਵੀਂ ਬਹਿਸ ਵੀ ਹੋਈ। ਇਸ ਸਮੇਂ ਪ੍ਰੋ. ਮਹਿੰਦਰ ਸਿੰਘ ਚੀਮਾ, ਸ੍ਰੀਮਤੀ ਗੁਰਚਰਨ ਕੌਰ ਕੋਚਰ, ਕਿਰਪਾਲ ਸਿੰਘ ਕਸੇਲ, ਜਗਦੀਸ਼ ਸਿੰਘ ਗਰਚਾ ਤਕਨੀਕੀ ਸਿੱਖਿਆ ਮੰਤਰੀ, ਸ੍ਰੀ ਐਸ. ਐਸ. ਹੰਸਪਾਲ ਨਾਮਧਾਰੀ ਦਰਬਾਰ, ਸ. ਸੁਰਿੰਦਰ ਸਿੰਘ ਨਾਮਧਾਰੀ, ਸੰਤ ਦਲੀਪ ਸਿੰਘ ਨਾਮਧਾਰੀ, ਸ. ਜਗਦੀਸ਼ ਸਿੰਘ ਵਰਿਆਮ, ਜਤਿੰਦਰ ਪਾਲ ਸਿੰਘ ਜੌਲੀ ਸਮੇਤ ਕਈ ਆਗੂ ਹਾਜ਼ਰ ਸਨ।

***—ਰੋਜ਼ਾਨਾ ਅਜੀਤ ਜਲੰਧਰ***
***੯ ਮਈ ੨੦੦੧***

## ਮਾਨਵਤਾ ਦੀ ਭਲਾਈ ਲਈ ਇਕੱਠੇ ਹੋ ਕੇ ਕੰਮ ਕਰਨ ਦੀ ਲੋੜ

ਲੁਧਿਆਣਾ, ੮ ਮਈ (ਕੁਲਵੰਤ ਜਗਰਾਉਂ, ਤੇਲੂ ਰਾਮ ਕੋਹਾੜਾ)–ਸਾਨੂੰ ਸਭ ਨੂੰ ਬਾਣੀ ਨਾਲ ਜੁੜਦੇ ਹੋਏ ਨਾਮ ਸਿਮਰਨ ਕਰਨਾ ਚਾਹੀਦਾ ਹੈ, ਗਰੀਬਾਂ ਅਤੇ ਦੀਨ-ਦੁਖੀਆਂ ਦੀ ਸਹਾਇਤਾ ਕਰਨੀ ਚਾਹੀਦੀ ਹੈ ਅਤੇ ਪਸ਼ੂ-ਪੰਛੀਆਂ 'ਤੇ ਵੀ ਦਯਾ ਕਰਨੀ ਚਾਹੀਦੀ ਹੈ। ਸਾਨੂੰ ਸਭ ਨੂੰ ਹਿਰਦੇ ਦੀ ਵਿਸ਼ਾਲਤਾ ਅਤੇ ਮਨੁੱਖੀ ਭਾਈਚਾਰੇ ਦੀ ਏਕਤਾ ਦੀ ਲੋੜ ਹੈ। ਇਹ ਸ਼ਬਦ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਨੇ ਨਾਮਧਾਰੀ ਲਹਿਰ ਦੇ ਇਤਿਹਾਸ ਅਤੇ ਸਾਹਿਤ ਨੂੰ ਦੇਣ

ਵਿਸ਼ੇ 'ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਕਰਵਾਏ ਦੋ-ਦਿਨਾ ਸੈਮੀਨਾਰ ਦੇ ਦੂਸਰੇ ਦਿਨ ਦੂਰ-ਦੂਰ ਤੋਂ ਆਏ ਵਿਦਵਾਨਾਂ, ਲੇਖਕਾਂ ਅਤੇ ਨਾਮਧਾਰੀ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਕਹੇ।

ਉਨ੍ਹਾ ਨੇ ਕਿਹਾ ਕਿ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਨੇ ਨਾਮਧਾਰੀਆਂ ਵਲੋਂ ਦੇਸ਼ ਦੀ ਅਜ਼ਾਦੀ ਲਈ ਕੀਤੀਆਂ ਕੁਰਬਾਨੀਆਂ ਦਾ ਧਿਆਨ ਰੱਖਦੇ ਹੋਏ, ਉਨ੍ਹਾਂ ਨੂੰ ਪੂਰਾ ਮਾਣ-ਸਤਿਕਾਰ ਦਿੱਤਾ ਹੈ। ਸਵਰਗੀ ਮੁੱਖ ਮੰਤਰੀ ਸ. ਬੇਅੰਤ ਸਿੰਘ ਨਾਮਧਾਰੀਆਂ ਲਈ ਜਿਹੜੇ ਕੰਮ ਕਰ ਰਹੇ ਸਨ ਉਨ੍ਹਾਂ ਨੂੰ ਪੂਰਾ ਕਰਨ ਲਈ ਸ. ਬਾਦਲ ਨੇ ਆਪਣਾ ਪੂਰਾ ਯੋਗਦਾਨ ਪਾਇਆ ਹੈ। ਸ. ਬਾਦਲ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਸਤਿਗੁਰੂ ਰਾਮ ਸਿੰਘ ਦੇ ਨਾਮ 'ਤੇ 'ਨਾਮਧਾਰੀ ਗੁਰੂ ਰਾਮ ਸਿੰਘ ਚੇਅਰ' ਸਥਾਪਿਤ ਕਰਕੇ ਬੜਾ ਹੀ ਸ਼ਲਾਘਾ ਯੋਗ ਕੰਮ ਕੀਤਾ ਹੈ। ਉਨ੍ਹਾਂ ਨੇ ਕਿਹਾ ਕਿ ਸਹੀ ਸੋਚ ਵਾਲ ਸਾਰੇ ਲੋਕਾਂ ਨੂੰ ਮਾਨਵਤਾ ਦੀ ਭਲਾਈ ਲਈ ਇਕੱਠੇ ਹ ਕੇ ਕੰਮ ਕਰਨਾ ਚਾਹੀਦਾ ਹੈ।

ਸਮਾਗਮ ਦੇ ਦੂਸਰੇ ਸੈਸ਼ਨ ਵਿਚ ਮੁੱਖ ਮਹਿਮਾਨ ਵਜੋਂ ਬੋਲਦੇ ਹੋਏ ਪੰਜਾਬ ਦੇ ਖਜ਼ਾਨਾ ਮੰਤਰੀ ਕੈਪਟਨ ਕਵਲਜੀਤ ਸਿੰਘ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬ ਦੀ ਧਰਤੀ 'ਤੇ ਜ਼ੁਲਮ ਵਿਰੁੱਧ ਅਵਾਜ਼ ਉਠਾਈ ਸੀ ਅਤੇ ਸੱਚ ਦੀ ਜੋਤ ਜਗਾਈ ਸੀ। ਗੁਰੂ ਸਾਹਿਬ ਨੇ ਸਪੱਸ਼ਟ ਕਰ ਦਿੱਤਾ ਸੀ ਕਿ ਕੁਰਬਾਨੀ ਦਿੱਤੇ ਬਗੈਰ ਪ੍ਰੇਮ (ਭਗਤੀ) ਦੇ ਮਾਰਗ 'ਤੇ ਨਹੀਂ ਚੱਲਿਆ ਜਾ ਸਕਦਾ। ਉਨ੍ਹਾਂ ਨੇ ਹਨੇਰੇ ਵਿਚ ਸਮਾਜ ਨੂੰ ਨਵੀਂ ਰੌਸ਼ਨੀ ਦਿੱਤੀ ਸੀ। ਉਨ੍ਹਾਂ ਦੀ ਬਾਣੀ ਨੇ ਲੋਕਾਂ ਨੂੰ ਹੌਸਲਾ ਅਤੇ ਪ੍ਰੇਰਣਾ ਦਿੱਤੀ। ਉਨ੍ਹਾਂ ਕਿਹਾ ਕਿ ਨਾਮਧਾਰੀਆਂ ਨੇ ਸਿੱਖੀ ਦੇ ਪਹਿਚਾਣ ਨੂੰ ਕਾਇਮ ਰਖਣ ਲਈ ਅੰਗਰੇਜ਼ ਸਰਕਾਰ ਦੇ ਹਰ ਪ੍ਰਕਾਰ ਦੇ ਕਸ਼ਟ ਖਿੜੇ ਮੱਥੇ ਸਹੇ। ਕੈਪਟਨ ਕੰਵਲਜੀਤ ਸਿੰਘ ਨੇ ਨਾਮਧਾਰੀ ਸਤਿਗੁਰੂ ਰਾਮ ਸਿੰਘ ਚੇਅਰ ਵਾਸਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੂੰ ੨.੫ ਲੱਖ ਰੁਪਏ ਦੀ ਗਰਾਂਟ ਦੇਣ ਦਾ ਐਲਾਨ ਜੈਕਾਰਿਆਂ ਦੀ ਗੂੰਜ ਵਿਚ ਕੀਤਾ।

ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਸੰਤ ਸੁਰਿੰਦਰ ਸਿੰਘ ਨਾਮਧਾਰੀ ਨੇ ਕੈਪਟਨ ਕੰਵਲਜੀਤ ਸਿੰਘ ਵਲੋਂ ਸਮੇਂ-ਸਮੇਂ ਨਾਮਧਾਰੀਆਂ ਦੇ ਕੀਤੇ ਕੰਮਾਂ ਦੀ ਭਰਪੂਰ ਪ੍ਰਸੰਸਾ ਕੀਤੀ। ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਵਲੋਂ ਕੈਪਟਨ ਕੰਵਲਜੀਤ ਸਿੰਘ ਨੂੰ ਦੁਸ਼ਾਲਾ ਅਤੇ ਸਤਿਗੁਰੂ ਰਾਮ ਸਿੰਘ ਦਾ ਚਿੱਤਰ ਭੇਂਟ ਕੀਤਾ ਗਿਆ।

ਇਸ ਤੋਂ ਪਹਿਲਾਂ ਪਹਿਲੇ ਸੈਸ਼ਨ ਵਿਚ ਮੁੱਖ ਮਹਿਮਾਨ ਵਜੋਂ ਪਹੁੰਚੇ ਪੰਜਾਬ ਦੇ ਪ੍ਰਦੇਸ਼ ਕਾਂਗਰਸ ਦੇ ਮੁਖੀ ਕੈਪਟਨ ਅਮਰਿੰਦਰ ਸਿੰਘ ਨੇ ਆਪਣੇ ਵਿਚਾਰ ਪੇਸ਼ ਕਰਦਿਆ ਕਿਹਾ ਕਿ ਅੱਜ ਵੀ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਜਿਨੀ ਦੂਰ-ਦ੍ਰਿਸ਼ਟੀ ਦੀ ਲੋੜ ਹੈ। ਉਨ੍ਹਾਂ ਨੇ ਕਿਹਾ ਕਿ ਨਵੀਂ ਪੀੜੀ ਨੂੰ ਦੇਸ਼ ਭਗਤਾਂ ਦੀਆਂ ਲਾਮਿਸਾਲ ਕੁਰਬਾਨੀਆਂ ਪ੍ਰਤੀ ਜਾਗਰੂਕ ਕਰਨ ਲਈ ਸਾਡੇ ਬੁੱਧੀਜੀਵੀਆਂ ਅਤੇ ਲੇਖਕਾਂ ਨੂੰ ਕੰਮ ਕਰਨਾ ਚਾਹੀਦਾ ਹੈ। ਉਨ੍ਹਾਂ ਨੇ ਨਾਮਧਾਰੀ ਦਰਬਾਰ ਵਲੋਂ ਖੇਡਾਂ ਦੇ ਖੇਤਰ ਵਿਚ ਪਾਏ ਯੋਗਦਾਨ ਦੀ ਵੀ ਪ੍ਰਸੰਸਾ ਕੀਤੀ। ਇਸ ਮੌਕੇ ਕੈਪਟਨ ਅਮਰਿੰਦਰ ਸਿੰਘ ਨੇ ਅੱਗੇ ਤੋਂ ਸ਼ਰਾਬ ਤੇ ਮੀਟ ਦਾ ਸੇਵਨ ਸਦਾ ਲਈ ਬੰਦ ਕਰਨ ਦਾ ਵਚਨ ਸਤਿਗੁਰੂ ਜਗਜੀਤ ਸਿੰਘ ਨੂੰ ਸੰਗਤਾਂ ਦੇ ਵਿਸ਼ਾਲ ਇਕੱਠ ਵਿਚ ਦਿੱਤਾ। ਉਨ੍ਹਾਂ ਕਿਹਾ ਕਿ ਹਰ ਯੂਨੀਵਰਸਿਟੀ ਵਿਚ ਸਤਿਗੁਰੂ ਰਾਮ ਸਿੰਘ ਦੇ ਨਾਂਅ 'ਤੇ ਚੇਅਰ ਸਥਾਪਿਤ ਹੋਣੀ ਚਾਹੀਦੀ ਹੈ। ਨਾਮਧਾਰੀਆਂ ਦੀ ਕੁਰਬਾਨੀ ਦਾ ਇਤਿਹਾਸ ਸੁਨਹਿਰੀ ਪੰਨਿਆਂ ਵਿਚ ਲਿਖਿਆ ਜਾਣਾ ਚਾਹੀਦਾ ਹੈ। ਸਤਿਗੁਰੂ ਜਗਜੀਤ ਸਿੰਘ ਵਲੋਂ ਕੈਪਟਨ ਅਮਰਿੰਦਰ ਸਿੰਘ ਅਤੇ ਸਾਬਕਾ ਮੰਤਰੀ ਲਾਲ ਸਿੰਘ ਨੂੰ ਵੀ ਦੁਸ਼ਾਲੇ ਅਤੇ ਸਤਿਗੁਰੂ ਰਾਮ ਸਿੰਘ ਦੇ ਚਿੱਤਰ ਦਿੱਤੇ ਗਏ।

ਪਹਿਲੇ ਸੈਸ਼ਨ ਦਾ ਮੰਚ ਸੰਚਾਲਨ ਸਾਬਕਾ ਰਾਜ ਸਭਾ ਮੈਂਬਰ ਸ੍ਰੀ ਐਚ. ਐਸ. ਹੰਸਪਾਲ ਅਤੇ ਡਾ. ਸਤਿੰਦਰ ਸਿੰਘ ਮੁਖੀ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਵਲੋਂ ਬੜੇ ਸੁਚੱਜੇ ਢੰਗ ਨਾਲ ਕੀਤਾ ਗਿਆ। ਪਹਿਲੇ ਸੈਸ਼ਨ ਵਿਚ ਡਾ. ਗੁਰਸ਼ਰਨ ਕੌਰ ਜਗੀਰ, ਸ. ਤਾਰਾ ਸਿੰਘ ਅਣਜਾਣ, ਡਾਕਟਰ ਸ਼ਰਨ ਅਰੋੜਾ, ਡਾ. ਕੰਵਲਜੀਤ ਸਿੰਘ ਅਤੇ ਡਾ. ਰਾਏ ਜਸਵੀਰ ਸਿੰਘ ਵਲੋਂ ਨਾਮਧਾਰੀ ਲਹਿਰ ਦੇ ਸਮਾਜ ਨੂੰ ਵੱਖ-ਵੱਖ ਖੇਤਰਾਂ ਵਿਚ ਦੇਣ ਬਾਰੇ ਬੜੇ ਮਹੱਤਵਪੂਰਨ ਪੇਪਰ ਪੜ੍ਹੇ ਗਏ। ਇੰਗਲੈਂਡ ਤੋਂ ਆਏ ਡਾ. ਥਾਮਸ ਨੇ ਵਿਸ਼ਵ ਸ਼ਾਂਤੀ ਅਤੇ ਅਮਨ ਦੀ ਲੋੜ ਬਾਰੇ ਆਪਣੇ ਵਿਚਾਰ ਪ੍ਰਗਟ ਕਰਨ ਦੇ ਨਾਲ-ਨਾਲ ਜਾਨਵਰਾਂ 'ਤੇ ਹੋ ਰਹੇ ਜ਼ੁਲਮ ਨੂੰ ਬੰਦ ਕੀਤੇ ਜਾਣ ਦੀ ਲੋੜ 'ਤੇ ਬੋਲਦੇ ਹੋਏ ਦੱਸਿਆ ਕਿ ਯੂਰਪ ਦੇ ਦੇਸ਼ਾਂ ਵਿਚ ਲੱਖਾਂ ਦੀ ਗਿਣਤੀ ਵਿਚ ਬਿਮਾਰ ਗਊਆਂ ਨੂੰ ਮਾਰਿਆ ਜਾ ਰਿਹਾ ਹੈ। ਜੋ ਬੰਦ ਕੀਤਾ ਜਾਣਾ ਚਾਹੀਦਾ ਹੈ। ਪ੍ਰੋ. ਕ੍ਰਿਪਾਲ ਸਿੰਘ ਕਸੇਲ, ਜਸਵਿੰਦਰ ਸਿੰਘ, ਡਾ. ਅਰਵਿੰਦਰ ਮਾਹਲ, ਡਾ. ਜਤਿੰਦਰ ਪਾਲ ਸਿੰਘ ਜੌਲੀ, ਡਾ. ਸੁਰਜੀਤ ਸਿੰਘ ਜੀਤ ਲੰਡਨ, ਡਾ. ਰਤਨ ਸਿੰਘ ਜੱਗੀ ਆਦਿ ਵਲੋਂ ਵੀ ਨਾਮਧਾਰੀ ਲਹਿਰ ਦੀ ਮਹਾਨਤਾ ਬਾਰੇ ਆਪਣੇ ਵੱਡਮੁੱਲੇ ਵਿਚਾਰ ਪੇਸ਼ ਕੀਤੇ ਗਏ। ਇਸ ਸੈਮੀਨਾਰ ਵਿਚ ਹੋਰਨਾਂ ਤੋਂ ਇਲਾਵਾ ਸ. ਭਜਨ ਸਿੰਘ ਰਤਨ, ਸ. ਜਗਦੀਸ਼ ਸਿੰਘ ਵਰਿਆਮ, ਸ੍ਰੀ ਐਚ.ਐਸ. ਹੰਸਪਾਲ, ਸੂਬਾ ਹਰਭਜਨ ਸਿੰਘ, ਸ. ਦਲੀਪ ਸਿੰਘ ਨਾਮਧਾਰੀ ਅਤੇ ਸ. ਅਜੀਤ ਸਿੰਘ ਨਾਮਧਾਰੀ ਨੇ ਵੀ ਨਾਮਧਾਰੀ ਲਹਿਰ ਦੀ ਸਮਾਜ ਅਤੇ ਦੇਸ਼ ਨੂੰ ਵੱਡਮੁੱਲੀ ਦੇਣ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ। ਸਤਿਗੁਰੂ ਜਗਜੀਤ ਸਿੰਘ ਵਲੋਂ ਸ. ਜਗਦੀਸ਼ ਸਿੰਘ ਵਰਿਆਮ ਨੂੰ ਉਨ੍ਹਾਂ ਦੀ ਚੌਥਾਈ ਸਦੀ ਤੋਂ ਵੱਧ ਨਾਮਧਾਰੀ ਦਰਬਾਰ ਲਈ ਸੇਵਾ ਅਤੇ 'ਵਰਿਆਮ ਮਗਜ਼ੀਨ' ਰਾਹੀਂ ਨਾਮਧਾਰੀ ਵਿਚਾਰਧਾਰਾ ਨੂੰ ਲੋਕਾਂ ਤੱਕ ਪਹੁੰਚਾਉਣ ਲਈ ਨਵੀਂ ਕਾਰ

ਦੀਆਂ ਚਾਬੀਆਂ ਭੇਟ ਕਰਕੇ ਉਨ੍ਹਾਂ ਦਾ ਮਾਣ ਵਧਾਇਆ। ਪ੍ਰੋ. ਡਾ. ਸਤਿੰਦਰ ਸਿੰਘ ਹੁਰਾਂ ਨੂੰ ਵੀ ਸਨਮਾਨਿਤ ਕੀਤਾ ਗਿਆ। ਇਸ ਸੈਮੀਨਾਰ ਵਿਚ ਹੋਰਨਾਂ ਤੋਂ ਇਲਾਵਾ ਪ੍ਰਿੰ. ਪ੍ਰੇਮ ਸਿੰਘ ਬਜਾਜ, ਪ੍ਰੋ. ਗੁਰਭਜਨ ਗਿੱਲ, ਕਰਮਜੀਤ ਸਿੰਘ ਔਜਲਾ, ਪ੍ਰੋ. ਨਿਰੰਜਨ ਤਸਨੀਮ, ਦਵਿੰਦਰ ਸੇਖਾ, ਪ੍ਰੋ. ਵਰਿਆਮ ਸਿੰਘ, ਮਹਿੰਦਰਦੀਪ ਗਰੇਵਾਲ, ਡਾ. ਗੁਰਇਕਬਾਲ ਸਿੰਘ ਤੂਰ, ਇੰਦਰਜੀਤ ਹਸਨਪੁਰੀ ਆਦਿ ਵਿਦਵਾਨ ਲੇਖਕ ਵੀ ਪਹੁੰਚੇ ਹੋਏ ਸਨ।

*—ਰੋਜ਼ਾਨਾ ਅਜੀਤ ਜਲੰਧਰ*
*੧੦ ਮਈ ੨੦੦੧*

## ਨਾਮਧਾਰੀ ਲਹਿਰ ਨੇ ਸਮਾਜਿਕ, ਰਾਜਨੀਤਕ ਤੇ ਧਾਰਮਿਕ ਖੇਤਰਾਂ 'ਚ ਵੱਡਾ ਯੋਗਦਾਨ ਪਾਇਆ : ਬਾਦਲ

ਸਮਰਾਲਾ, ੮ ਮਈ (ਗੋਪਾਲ , ਸਚਦੇਵਾ, ਭਾਖੜੀ, ਗੁਰਦੇਵ)—ਅੱਜ ਸ੍ਰੀ ਭੈਣੀ ਸਾਹਿਬ ਵਿਖੇ ਗੁਰੂ ਨਾਨਕ ਦੇਵ ਯੂਨੀਵਰਸਿਟੀ 'ਚ ਸਥਾਪਤ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਵਲੋਂ ਨਾਮਧਾਰੀ ਲਹਿਰ, ਇਤਿਹਾਸ, ਸਾਹਿਤ ਅਤੇ ਇਸਦੇ ਯੋਗਦਾਨ ਸੰਬੰਧੀ ਦੋ ਰੋਜ਼ਾ 'ਅੰਤਰਰਾਸ਼ਟਰੀ ਸੈਮੀਨਾਰ' ਆਰੰਭ ਹੋਏ। ਅੱਜ ਪਹਿਲੇ ਦਿਨ ਸੈਮੀਨਾਰ ਦਾ ਆਰੰਭ ਸਤਿਗੁਰੂ ਜਗਜੀਤ ਸਿੰਘ ਨੇ ਜੋਤ ਜਗਾ ਕੇ ਕੀਤਾ ਅਤੇ ਅੱਜ ਦੇ ਦਿਨ ਦੀ ਪ੍ਰਧਾਨਗੀ ਪੰਜਾਬ ਦੇ ਮੁੱਖ ਮੰਤਰੀ ਸ਼੍ਰੀ ਪ੍ਰਕਾਸ਼ ਸਿੰਘ ਬਾਦਲ ਨੇ ਕੀਤੀ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਉਨ੍ਹਾਂ ਕਿਹਾ ਕਿ ਨਾਮਧਾਰੀ ਲਹਿਰ ਨੇ ਸਮਾਜਿਕ, ਰਾਜਨੀਤਕ ਅਤੇ ਧਾਰਮਿਕ ਖੇਤਰਾਂ ਵਿਚ ਵੱਡਾ ਯੋਗਦਾਨ ਪਾਇਆ ਹੈ। ਉਨ੍ਹਾਂ ਕਿਹਾ ਕਿ ਨਾਮਧਾਰੀ ਲਹਿਰ ਨੇ ਔਰਤਾਂ, ਗਰੀਬਾਂ ਅਤੇ ਪਛੜੇ ਵਰਗਾਂ ਲਈ ਭਰਪੂਰ ਚੇਤਨਾ ਜਗਾਈ ਅਤੇ ਘਟ ਖਰਚ ਲਈ ਸਾਦਾ ਤੇ ਸਮੂਹਿਕ ਵਿਆਹ ਦੀ ਰੀਤ ਚਲਾਈ।

ਸ਼੍ਰੀ ਬਾਦਲ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਦਾ ਭਾਰਤ ਦੀ ਆਜ਼ਾਦੀ ਤੇ ਸੰਗਰਾਮ ਵਿਚ ਆਦਰਯੋਗ ਸਥਾਨ ਹੈ ਅਤੇ ਉਨ੍ਹਾਂ ਵਲੋਂ ਭਾਰਤ ਦੀ ਆਜ਼ਾਦੀ ਲਈ ਆਰੰਭੀ ਨਾ-ਮਿਲਵਰਤਨ ਲਹਿਰ, ਸਵਦੇਸ਼ੀ ਲਹਿਰ ਅਤੇ ਸਰਕਾਰੀ ਮਸ਼ੀਨਰੀ ਦੇ ਬਾਈਕਾਟ ਦੀ ਲਹਿਰ ਉਨ੍ਹਾਂ ਦੀ ਦੂਰ-ਅੰਦੇਸ਼ੀ ਤੇ ਚੇਤਨਾ ਦਾ ਪ੍ਰਮਾਣ ਸੀ। ਉਨ੍ਹਾਂ ਕਿਹਾ ਕਿ ਸਤਿਗੁਰੂ ਜੀ ਨੇ ਨਾ ਸਿਰਫ ਦੇਸ਼ ਦੀ ਆਜ਼ਾਦੀ ਦਾ ਕਾਰਨਾਮਾ ਕਰ ਵਿਖਾਇਆ ਸਗੋਂ ਬੁੱਚੜਖਾਨੇ ਬੰਦ ਕਰਾਉਣੇ ਅਤੇ ਨਾਮਧਾਰੀ ਸਿੱਖਾਂ ਦੀ ਤੋਪਾਂ ਨਾਲ ਉਡਾਏ ਜਾਣ ਦੀ ਸ਼ਹੀਦੀ ਇਸ ਗੱਲ ਦਾ ਪ੍ਰਤੀਕ ਸੀ ਕਿ ਸਾਨੂੰ ਧਾਰਮਿਕ ਆਜ਼ਾਦੀ ਵੀ ਚਾਹੀਦੀ ਹੈ। ਉਨ੍ਹਾਂ ਨੇ ਇਹ ਸੈਮੀਨਾਰ ਕਰਵਾਉਣ ਲਈ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਹਰਭਜਨ ਸਿੰਘ ਸੋਚ ਅਤੇ ਆਏ ਵਿਦਵਾਨਾਂ ਨੂੰ ਵਧਾਈ ਦਿੰਦਿਆਂ ਕਿਹਾ ਕਿ ਇਹ ਸਚਮੁੱਚ ਇਕ ਬਹੁਤ ਵਧੀਆ ਉਪਰਾਲਾ ਹੈ ਅਤੇ ਇਸ ਸੈਮੀਨਾਰ ਵਿਚ ਹੋਣ ਵਾਲੇ ਵਿਚਾਰ-ਵਟਾਂਦਰੇ ਵਿਚੋਂ ਬਹੁਤ ਸਾਰਥਕ ਅਤੇ ਸੇਧ ਭਰਪੂਰ ਸਿੱਟੇ ਨਿਕਲਣਗੇ।

ਸ. ਬਾਦਲ ਨੇ ਵਿਦਵਾਨਾਂ ਨੂੰ ਅਪੀਲ ਕੀਤੀ ਕਿ ਉਹ ਦੇਸ਼ ਦੀ ਗਰੀਬ ਜਨਤਾ ਦੀ ਤਰੱਕੀ ਲਈ ਲੋੜੀਂਦੇ ਯਤਨ ਕਰਨ ਤੇ ਸੁਝਾਅ ਪੇਸ਼ ਕਰਨ। ਸ. ਬਾਦਲ ਨੇ ਸਤਿਗੁਰੂ ਰਾਮ ਸਿੰਘ ਚੇਅਰ ਦੀ ਮਿਆਦ ਵਧਾਉਣ ਦਾ ਐਲਾਨ ਕਰਦਿਆਂ ਕਿਹਾ ਕਿ ਜਦੋਂ ਤੱਕ ਇਹ ਪ੍ਰਾਜੈਕਟ ਮੁਕੰਮਲ ਨਹੀਂ ਹੁੰਦਾ ਉਦੋਂ ਤਕ ਇਸ ਚੇਅਰਮੈਨ ਦੀ ਮਿਆਦ ਵਧਦੀ ਰਹੇਗੀ।

ਇਸ ਤੋਂ ਪਹਿਲਾਂ ਯੂਨੀਵਰਸਿਟੀ ਦੇ ਉਪ-ਕੁਲਪਤੀ ਨੇ ਆਏ ਮਹਿਮਾਨਾਂ ਦਾ ਸਵਾਗਤ ਕਰਦਿਆਂ ਕਿਹਾ ਕਿ ਅਹਿੰਸਾ ਵਿਚ ਰਹਿੰਦਿਆਂ ਨਾਮਧਾਰੀ ਲਹਿਰ ਨੇ ਆਜ਼ਾਦੀ ਦੀ ਜੰਗ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ। ਉਨ੍ਹਾਂ ਇਹ ਵੀ ਐਲਾਨ ਕੀਤਾ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਨਾਮਧਾਰੀ ਆਜ਼ਾਦੀ ਲਹਿਰ ਨਾਲ ਸਬੰਧਤ ਕੁਰਬਾਨੀਆਂ ਦੇਣ ਵਾਲੇ ਪਰਿਵਾਰਾਂ ਦੇ ਬੱਚਿਆਂ ਨੂੰ ਮੁਫ਼ਤ ਵਿਦਿਆ ਦਾ ਪ੍ਰਬੰਧ ਕਰੇਗੀ।

ਇਸ ਚੇਅਰ ਦੇ ਮੁਖੀ ਡਾ. ਸਤਿੰਦਰ ਸਿੰਘ ਨੇ ਕਿਹਾ ਕਿ ਨਾਮਧਾਰੀ ਲਹਿਰ ਆਜ਼ਾਦੀ ਦੇ ਅੰਦੋਲਨ ਵਿਚ ਨਾਮਧਾਰੀ ਪ੍ਰਬਲ ਸੰਗਰਾਮੀਏ ਸਨ ਅਤੇ ਉਨ੍ਹਾਂ ਨੇ ਦੇਸ਼ ਦੀ ਸਮਾਜਿਕ, ਆਰਥਿਕ ਅਤੇ ਨੈਤਿਕ ਉੱਚਤਾ ਬਣਾਉਣ ਲਈ ਬੇਮਿਸਾਲ ਯੋਗਦਾਨ ਪਾਇਆ ਹੈ।

ਅੱਜ ਦੇ ਸੈਸ਼ਨ ਵਿਚ ਡਾ. ਜੋਗਿੰਦਰ ਸਿੰਘ, ਡਾ. ਗੁਰਨਾਮ ਕੌਰ ਬੇਦੀ, ਡਾ. ਕੁਲਦੀਪ ਸਿੰਘ ਦੀਪ, ਡਾ. ਸੁਰਜੀਤ ਸਿੰਘ ਨਾਰੰਗ, ਪ੍ਰੋ. ਕ੍ਰਿਪਾਲ ਸਿੰਘ ਕਸੇਲ, ਸ. ਸੁਰਜੀਤ ਸਿੰਘ ਜੀਤ (ਲੰਡਨ) ਅਤੇ ਦੂਸਰੇ ਸੈਸ਼ਨ ਵਿਚ ਡਾ. ਰਤਨ ਸਿੰਘ ਜੱਗੀ, ਡਾ. ਮਹੀਪ ਸਿੰਘ, ਡਾ. ਜੋਧ ਸਿੰਘ, ਡਾ. ਜਸਬੀਰ ਸਿੰਘ ਸਾਬਰ, ਡਾ. ਰਾਮ ਸ਼ਰਨ ਪਾਂਡੇ, ਡਾ. ਹਰਮਿੰਦਰ ਸਿੰਘ ਬੇਦੀ ਅਤੇ ਡਾ. ਜਸਵਿੰਦਰ ਸਿੰਘ (ਅੰਮ੍ਰਿਤਸਰ) ਆਦਿ ਨੇ ਵੀ ਆਪਣੇ ਪਰਚੇ ਪੜ੍ਹੇ, ਜਿਨ੍ਹਾਂ ਉਪਰ ਭਖਵੀਂ ਬਹਿਸ ਹੋਈ।

ਇਸ ਮੌਕੇ 'ਤੇ ਸਤਿਗੁਰੂ ਜਗਜੀਤ ਸਿੰਘ ਨੇ ਕਿਹਾ ਕਿ ਨਾਮਧਾਰੀ ਇਤਿਹਾਸ ਨੂੰ ਛਪਾਉਣ ਦੇ ਬਹੁਤ ਯਤਨ ਕੀਤੇ ਗਏ ਪ੍ਰੰਤੂ ਖੋਜਾਂ ਕਰਨ ਉਪਰੰਤ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਦਿਤੀਆਂ, ਤੋਂ ਪਤਾ ਲੱਗਦਾ ਹੈ ਕਿ ਉਹ ਰੂਹਾਨੀ ਤਾਕਤ ਕਰਕੇ ਹੀ ਸੰਭਵ ਹੋਈਆਂ। ਉਨ੍ਹਾਂ ਨੇ ਆਏ ਵਿਦਵਾਨਾਂ ਦਾ ਸਵਾਗਤ ਕਰਦਿਆਂ ਉਨ੍ਹਾਂ ਵਲੋਂ ਪੇਸ਼ ਕੀਤੇ ਵੱਡਮੁੱਲੇ ਪਰਚਿਆਂ ਦੀ ਵੀ ਸ਼ਲਾਘਾ ਕੀਤੀ। ਇਸ ਮੌਕੇ ਸ. ਬਾਦਲ ਨੇ ਵੱਖ-ਵੱਖ ਵਿਦਵਾਨਾਂ ਵਲੋਂ ਲਿਖੇ ੨੯ ਪਰਚਿਆਂ ਦੀ ਇਕ ਜਿਲਦ ਵੀ ਰਿਲੀਜ਼ ਕੀਤੀ।

*—ਜੱਗ ਬਾਣੀ ਜਲੰਧਰ*
*੯ ਮਈ ੨੦੦੧*

## 'ਮੇਰਾ ਵਸਦਾ ਰਹੇ ਪੰਜਾਬ' ਦਾ ਰਲੀਜ਼ ਅਤੇ ਗੋਸ਼ਟੀ ਸਮਾਰੋਹ

ਜਲੰਧਰ—ਕਹਾਣੀਕਾਰ ਅਤੇ ਵਿਅੰਗ ਲੇਖਕ ਕ੍ਰਿਸ਼ਨ ਲਾਲ ਪਰਵਾਨਾ ਦੇ ਪਲੇਠੇ ਕਾਵਿ-ਸੰਗ੍ਰਹਿ 'ਮੇਰਾ ਵਸਦਾ ਰਹੇ ਪੰਜਾਬ' ਦੇ ਰਲੀਜ਼ ਤੇ ਗੋਸ਼ਟੀ ਸਮੇਂ ਸਥਾਨਕ ਦੇਸ਼ ਭਗਤ ਯਾਦਗਾਰ ਹਾਲ ਲਾਇਬ੍ਰੇਰੀ ਵਿਖੇ ਹੋਈ ਗੋਸ਼ਟੀ ਕਵਿਤਾ ਬਾਰੇ ਬਹੁਪੱਖੀ ਬਹਿਸ ਵਾਲੀ ਬੈਠਕ ਹੋ ਨਿਬੜੀ। ਪੰਜਾਬੀ ਲੇਖਕ ਸਭਾ ਵੱਲੋਂ ਕੀਤੇ ਗਏ ਇਸ ਸਮਾਗਮ ਦੀ ਪ੍ਰਧਾਨਗੀ ਅਤੇ ਪੁਸਤਕ ਦੀ ਘੁੰਡ ਚੁਕਾਈ ਦੀ ਰਸਮ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਵਾਇਸ ਚਾਂਸਲਰ ਅਤੇ ਉੱਘੇ ਭਾਸ਼ਾ ਵਿਗਿਆਨੀ ਡਾ. ਜੁਗਿੰਦਰ ਸਿੰਘ ਜੀ ਪੁਆਰਾ ਹੋਰਾਂ ਅਦਾ ਕੀਤੀ। ੧੯੭੮ ਤੋਂ ਹੁਣ ਤੱਕ ਸਾਹਿਤਕ ਖੇਤਰ ਵਿੱਚੋਂ ਲਗਪਗ ੨੩ ਸਾਲਾਂ ਤੱਕ ਕੱਟੇ ਗਏ ਪਰਵਾਨਾ ਦੇ ੪੭ ਸਾਲਾਂ ਦੇ ਸਾਹਿਤਕ ਸਫ਼ਰ ਦੀਆਂ ਗਵਾਹ ਕਵਿਤਾਵਾਂ ਦੇ ਇਸ ਸੰਗ੍ਰਹਿ, 'ਮੇਰਾ ਵੱਸਦਾ ਰਹੇ ਪੰਜਾਬ' ਉੱਪਰ ਜਿੱਥੇ ਡਾ. ਗੁਰਲਾਲ ਸਿੰਘ, ਡਾ. ਵੇਦ ਅਗਨੀ ਹੋਤਰੀ ਨੇ ਤਿੱਖੀਆਂ ਅਤੇ ਬੇਬਾਕ ਟਿਪਣੀਆਂ ਕਰਦੇ ਹੋਏ ਇਸ ਕਾਵਿ-ਸੰਗ੍ਰਹਿ ਨੂੰ ਤਕਨੀਕੀ ਦ੍ਰਿਸ਼ਟੀ ਤੋਂ ਕਮਜ਼ੋਰ, ਉਪਦੇਸ਼ਾਤਮਕ ਕਵਿਤਾ ਦੱਸਦੇ ਹੋਏ ਇਸ ਨੂੰ ਸਰਲ ਕਵਿਤਾ ਦੀ ਸ਼ਰੇਣੀ ਵਿੱਚ ਰੱਖਣ ਦੀ ਵਕਾਲਤ ਕੀਤੀ। ਉੱਥੇ ਉਲਫਤ ਬਾਜਵਾ, ਪ੍ਰੋ. ਡੀ. ਆਰ. ਸੁਦੇੜਾ ਡਾ. ਕੀਰਤੀ ਕੇਸਰ ਅਤੇ ਦੀਪਕ ਜਲੰਧਰੀ ਨੇ ਇਸ ਕਾਵਿ ਸੰਗ੍ਰਹਿ ਨੂੰ ਲੋਕ-ਪੱਖੀਆਂ ਲੋਕ-ਪ੍ਰਤੀਨਿਧਤਵ ਕਵਿਤਾ ਵਾਲੀ ਸ਼੍ਰੇਣੀ ਵਿੱਚ ਰਖਣ ਦੀ ਵਕਾਲਤ ਕੀਤੀ। 'ਮੇਰਾ ਵੱਸਦਾ ਰਹੇ ਪੰਜਾਬ' ਉਪਰ ਡੀ. ਏ. ਵੀ. ਕਾਲਜ, ਜਲੰਧਰ ਵਿੱਚ ਲੈਕਚਰਾਰ ਅਤੇ ਕਵਿਤਾ ਵਿਸ਼ੇ ਦੇ ਮਾਹਿਰ ਡਾ. ਟੀ. ਡੀ. ਜੋਸ਼ੀ ਅਤੇ ਡਾ. ਜਸਵੰਤ ਬੇਗੋਵਾਲ ਸਰਕਾਰੀ ਕਾਲਜ ਕਪੂਰਥਲਾ ਨੇ ਪਰਚੇ ਪੜ੍ਹੇ।

ਸਮਾਗਮ ਨੂੰ ਸੰਬੋਧਨ ਕਰਦਿਆਂ ਉੱਘੇ ਭਾਸ਼ਾ ਵਿਗਿਆਨੀ ਅਤੇ ਸਮਾਗਮ ਦੇ ਪ੍ਰਧਾਨ ਡਾ. ਪੁਆਰ ਨੇ ਪੰਜਾਬੀ ਲੇਖਕ ਸਭਾ ਦੇ ਲੇਖਕਾਂ ਨਾਲ ਰੂ-ਬ-ਰੂ ਕਰਾਉਣ ਅਤੇ ਗੋਸ਼ਟੀਆਂ ਦੇ ਆਯੋਜਨ ਨੂੰ ਸਲਾਹਿਆ। ਡਾ. ਪੁਆਰ ਨੇ ਇਹੋ ਜਿਹੀਆਂ ਗੋਸ਼ਟੀਆਂ ਨੂੰ ਕੇਵਲ ਆਲੋਚਨਾ ਤੱਕ ਸੀਮਿਤ ਨਾ ਰੱਖਕੇ ਪੰਜਾਬੀ ਸਾਹਿਤ ਨੂੰ ਪਰਫੁੱਲਤ ਕਰਨ ਲਈ ਇੱਕ ਸਾਧਨ ਵੱਜੋਂ ਵਰਤੇ ਜਾਣ ਦੀ ਵਕਾਲਤ ਕੀਤੀ। 'ਮੇਰਾ ਵਸਦਾ ਰਹੇ ਪੰਜਾਬ' ਪੁਸਤਕ ਵਿੱਚ ਸ਼ਬਦ ਦੋਸ਼ਾਂ 'ਤੇ ਟਿਪਣੀ ਕਰਦਿਆਂ ਉਹਨਾਂ ਆਖਿਆ ਕਿ ਭਾਸ਼ਾ ਨੂੰ ਪਰਫੁੱਲਤ ਕਰਨ ਲਈ ਹੁਣ ਇਹ ਜ਼ਰੂਰੀ ਹੋ ਗਿਆ ਹੈ ਕਿ ਜਿਹੜੇ ਸ਼ਬਦ ਪੰਜਾਬੀ ਭਾਸ਼ਾ ਵਿੱਚ ਨਹੀਂ ਹਨ ਅਤੇ ਦੂਜੀਆਂ ਭਾਸ਼ਾਵਾਂ ਵਿੱਚ ਉਪਲਭਧ ਹਨ, ਨੂੰ ਅਪਨਾ ਲਿਆ ਜਾਵੇ।

ਸਮਾਗਮ ਨੂੰ ਸੰਬੋਧਨ ਕਰਦਿਆਂ ਪੰਜਾਬ ਵਿਧਾਨ ਸਭਾ ਦੇ ਸਾਬਕਾ ਸਪੀਕਰ ਸ. ਸੁਰਜੀਤ ਸਿੰਘ ਮਿਨਹਾਸ ਨੇ ਧਨੀ ਰਾਮ ਚਾਤ੍ਰਿਕ ਅਤੇ ਭਾਈ ਵੀਰ ਸਿੰਘ ਦੀਆਂ ਕਾਵਿ ਰਚਨਾਵਾਂ ਨੂੰ ਸਰਲ ਅਤੇ ਆਮ ਲੋਕਾਂ ਲਈ ਲਿਖੀਆਂ ਗਈਆਂ ਦਸਦੇ ਹੋਏ ਕਿਹਾ ਕਿ ਕਵਿਤਾ ਦਾ ਸਰਲ ਹੋਣਾ ਅਤੇ ਆਮ ਆਦਮੀ ਦੀ ਸਮਝ ਤੱਕ ਪਹੁੰਚ ਰੱਖਣ ਵਾਲੀ ਹੋਣਾ ਜ਼ਰੂਰੀ ਹੈ।

ਪ੍ਰਸਿੱਧ ਪੰਜਾਬੀ ਲੇਖਕ ਅਤੇ ਆਲੋਚਕ ਪ੍ਰੋ. ਪਿਆਰਾ ਸਿੰਘ ਭੋਗਲ ਨੇ 'ਪਰਵਾਨਾ' ਦੇ ਪਲੇਠੇ ਕਾਵਿ ਸੰਗ੍ਰਹਿ ਨੂੰ ਸਹੀ ਹੀਲਾ ਦੱਸਦੇ ਹੋਏ ਉਹਨਾਂ ਨੂੰ ਆਪਣੀ ਜੀਵਨੀ ਲਿਖਣ ਲਈ ਪਰੇਰਿਆ। ਡਾ. ਭੋਗਲ ਨੇ ਇਸ ਕਾਵਿ-ਸੰਗ੍ਰਹਿ ਵਿੱਚ ਰਹਿ ਗਈਆਂ ਊਣਤਾਈਆਂ ਉਪਰ ਵੀ ਰੋਸ਼ਨੀ ਪਾਈ। ਸਭਾ ਦੇ ਪਰਧਾਨ ਸ. ਜਗਦੀਸ਼ ਜੀ ਸੰਪਾਦਕ ਵਰਿਆਮ ਹਰਾਂ ਗੋਸ਼ਟੀ ਵਿੱਚ ਭਾਗ ਲੈਣ ਆਏ ਲੇਖਕਾਂ, ਸਾਹਿਤਕਾਰਾਂ ਅਤੇ ਪਤਵੰਤੇ ਸਜਣਾਂ ਦਾ ਧੰਨਵਾਦ ਕੀਤਾ। ਮੰਚ ਸੰਚਾਲਨ ਸਭਾ ਦੇ ਸਕੱਤਰ ਸ. ਨਰਿੰਜਣ ਸਿੰਘ ਸਾਥੀ ਹੋਰਾਂ ਨੇ ਕੀਤਾ।

## ਨਾਮਧਾਰੀ ਸੰਗੀਤ ਕੇਂਦਰ ਜਲੰਧਰ ਵਲੋਂ ਸੰਗੀਤ ਸਮਾਰੋਹ ਅਤੇ ਵਰਿਆਮ ਜੀ ਦਾ ਸਨਮਾਨ

*—ਸੰਤ ਬਲਬੀਰ ਸਿੰਘ ਰਾਗੀ*

ਨਾਮਧਾਰੀ ਸੰਗੀਤ ਕੇਂਦਰ ਜਲੰਧਰ ਵਲੋਂ ਸੰਗੀਤ ਸਮਾਰੋਹ ਅਤੇ ਕੇਂਦਰ ਦੇ ਸੰਸਥਾਪਕ ਸ. ਜਗਦੀਸ਼ ਸਿੰਘ ਵਰਿਆਮ ਦਾ ਸਨਮਾਨ ਮਿਤੀ ੧੦ ਜੂਨ ਨੂੰ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ ਜਲੰਧਰ ਵਿਚ ਸ਼ਾਮ ਨੂੰ ਕੀਤਾ ਗਿਆ। ਪਿਛਲੇ ਇਕ ਸਾਲ ਤੋਂ ਇਹ ਸੰਗੀਤ ਕੇਂਦਰ ਮੁੜ ਸਰਗਰਮ ਹੋਇਆ ਹੈ। ਕੋਈ ਸਤਾਈ ਸਾਲ ਪਹਿਲਾਂ ਸਥਾਪਤ ਹੋਇਆ ਇਹ ਕੇਂਦਰ ਕਈ ਸੰਗੀਤ ਸਭਾਵਾਂ ਕਰ ਚੁੱਕਿਆ ਹੈ ਅਤੇ ਇਥੋਂ ਦੇ ਬੱਚੇ ਗਾਇਣ ਅਤੇ ਤਬਲਾ ਵਾਦਕ ਵਿਚ ਪ੍ਰਗਤੀ ਕਰ ਰਹੇ ਹਨ। ਪ੍ਰੋ. ਕਿਰਪਾਲ ਸਿੰਘ ਜੀ ਗਾਇਣ ਵਿਚ ਅਤੇ ਪੰਡਿਤ ਰਮਾਂ ਕਾਂਤ ਜੀ ਤਬਲੇ ਤੇ ਬਾਕਾਇਦਾ ਤਾਲੀਮ ਦੇ ਰਹੇ ਹਨ।

ਸਮਾਗਮ ਦੀ ਸ਼ੁਰੂਆਤ ਕਾਕਾ ਆਸਾ ਸਿੰਘ ਅਤੇ ਆਤਮਾ ਸਿੰਘ ਦੇ ਗਾਇਣ ਨਾਲ ਹੋਈ। ਇਹਨਾਂ ਰਾਗ

ਭੂਪਾਲੀ ਵਿਚ ਇਕ ਸ਼ਬਦ "ਹੇ ਗੋਬਿੰਦ ਹੇ ਗੋਪਾਲ......." ਦਾ ਗਾਇਣ ਕੀਤਾ। ਇਕ ਤਾਲ ਵਿਚ ਤਬਲਾ ਵਾਦਨ ਹਰਸਿਮਰ ਸਿੰਘ ਨੇ ਕੀਤਾ। ਕਾਕਾ ਬਸੰਤ ਸਿੰਘ ਬਲਵੰਤ ਸਿੰਘ ਨੇ ਰਾਗ ਕਲਿਆਣ ਵਿਚ ਸ਼ਬਦ ਮੇਰੇ ਲਾਲਨ ਕੀ ਸੋਭਾ ਗਾਇਆ, ਤਿਨ ਤਾਲ ਵਿਚ ਤਬਲੇ ਤੇ ਸੰਗਤ ਹਰ ਸਿਮਰ ਸਿੰਘ ਨੇ ਹੀ ਕੀਤੀ। ਤੇਜਿੰਦਰ ਸਿੰਘ ਹਰਮਿੰਦਰ ਸਿੰਘ ਨੇ ਰਾਗ ਬਿਹਾਗ ਵਿਚ ਛੋਟਾ ਖਿਆਲ ਤਿੰਨ ਤਾਲ ਵਿਚ ਪੇਸ਼ ਕੀਤਾ। ਬੋਲ ਸਨ 'ਕਿਤ ਜਾ ਛੁਪੇ ਹੋ ਸ਼ਾਮ ਹਮਾਰੇ। ਗੁਰਰਤਨ ਸਿੰਘ ਨੇ ਦੋ ਆਈਟਮਾਂ ਪੇਸ਼ ਕੀਤੀਆਂ ਪਹਿਲੀ ਸੀ ਰਾਗ ਬਸੰਤ ਵਿਚ ਗਾਇਣ। ਸ਼ਬਦ ਸੀ "ਤੁਮ ਸਾਚੁ ਧਿਆਵਹੁ ਮੁਗਧ ਮਨਾ" ਤਬਲੇ ਤੇ ਸੰਗਤ ਗੁਰਿੰਦਰ ਸਿੰਘ ਨੇ ਕੀਤੀ ਅਤੇ ਤਾਲ ਸੀ ਤਿਨ ਤਾਲ। ਦੂਸਰੀ ਕਲਾ ਕ੍ਰਿਤੀ ਸੀ ਗੁਰਰਤਨ ਸਿੰਘ ਦਾ ਤਿੰਨ ਤਾਲ ਵਿਚ ਤਬਲਾ ਵਾਦਨ ਹਾਰਮੋਨੀਅਮ ਤੇ ਨਗਮਾ ਪੰਡਿਤ ਰਮਾਂ ਕਾਂਤ ਜੀ ਨੇ ਖੁਦ ਦਿਤਾ। ਗੁਰਰਤਨ ਸਿੰਘ ਬਾਅਦ ਗੁਰਿੰਦਰ ਸਿੰਘ ਦਾ ਸੋਲੋ ਤਬਲਾ ਵਾਦਕ ਹੋਇਆ। ਗੁਰਿੰਦਰ ਸਿੰਘ ਨੇ ਵੀ ਤਿਨ ਤਾਲ ਵਜਾ ਕੇ ਮੰਤਰ ਮੁਗੰਧ ਕੀਤਾ। ਗੁਰਿੰਦਰ ਸਿੰਘ ਮਣੀ ਪ੍ਰਸਿੱਧ ਤਬਲਾ ਵਾਦਕ ਸੁਖਦੇਵ ਸਿੰਘ ਦਾ ਸਪੁੱਤਰ ਹੈ ਅਤੇ ਤਬਲਾ ਵਾਦਨ ਇਹ ਉਭਰਵਾਂ ਕਲਾਕਾਰ ਹੈ।

ਖੁਸ਼ਪਾਲ ਸਿੰਘ ਨੇ ਰਾਗ ਮਧੂਵੰਤੀ ਵਿਚ ਖਿਆਲ ਗਾਇਕੀ ਪਸ਼ ਕੀਤੀ। ਵਿਲੰਭਤ ਗਤ ਇਕ ਤਾਲ ਵਿਚ ਸੀ ਤੇ ਬੋਲ ਸਨ, ਅਬ ਮੋਰੀ ਨਈਆ ਪਾਰ ਕਰੋ ਤੁਮ ਅਤੇ ਦਰੁਤ ਗਤ ਤਿਨ ਤਾਲ ਵਿਚ ਸੀ ਜਿਸਦੇ ਬੋਲ ਸਨ "ਆਜ ਮੁਰਲੀ ਬਜਾਵਹੁ ਕਾਨਾ, ਸੁੰਦਰ ਰਾਗ ਸੁਨਾਨਾ" ਤਬਲਾ ਪ੍ਰਿਤਪਾਲ ਸਿੰਘ ਗੋਲਡੀ ਨੇ ਵਜਾਇਆ।

ਬਾਲ ਕਲਾਕਰਾਂ ਨੂੰ ਵੱਖ-ਵੱਖ ਗਰੁਪ ਬਣਾ ਕੇ ਪੇਸ਼ ਕਰਨ ਦੀ ਜੁਗਤ ਬਹੁਤ ਸਫਲ ਰਹੀ ਅਤੇ ਇਹਨਾਂ ਕਲਾਕਾਰਾਂ ਦੀ ਕਲਾ ਦਾ ਵਿਕਾਸ ਸਾਫ ਦਿਸ ਰਿਹਾ ਸੀ।

ਅੰਤ ਉਤੇ ਸ੍ਰੀ ਭੈਣੀ ਸਾਹਿਬ ਤੋਂ ਆਏ ਪ੍ਰੋ. ਵਰਿੰਦਰ ਹੋਰਾਂ ਦੇ ਸ਼ਾਗਿਰਦ ਗੁਰਦਿਆਲ ਸਿੰਘ ਨੇ ਰਾਗ ਯਮਨ ਪੇਸ਼ ਕੀਤਾ। ਅਤੇ ਤਬਲੇ ਤੇ ਸੰਗਤ ਇਹਨਾਂ ਦੇ ਭਰਾ ਗੁਰਚਰਨ ਸਿੰਘ ਸ਼ਾਗਿਰਦ ਸ੍ਰੀ ਰਾਜੇਸ਼ ਮਾਲਵੀਆ ਨੇ ਕੀਤੀ। ਇਹ ਦੋਵੇ ਕਲਾਕਾਰ ਸੰਤ ਗੁਰਮੁਖ ਸਿੰਘ ਲੁਹਾਰਾਂ ਵਾਲਿਆਂ ਦੇ ਸਪੁਤਰ ਹਨ। ਗੁਰਦਿਆਲ ਸਿੰਘ ਨੇ ਬੀਤੇ ਹਰਬਲਭ ਮੇਲੇ ਤੇ ਛੋਟੀ ਉਮਰ ਵਰਗ ਵਿਚ ਹੁੰਦਿਆਂ ਵਡੀ ਉਮਰ ਵਰਗ ਚੋਂ ਪ੍ਰਥਮ ਸਥਾਨ ਪ੍ਰਾਪਤ ਕੀਤਾ ਸੀ। ਆਲਾਪ ਜੋੜ ਝਾਲਾ, ਗਤਾਂ ਤੇ ਤਾਨਾਂ ਦੀ ਪੇਸ਼ਕਾਰੀ ਚੋਂ ਪ੍ਰੋ. ਵਰਿੰਦਰ ਕੁਮਾਰ ਦੀ ਵਾਦਨ ਸ਼ੈਲੀ ਦੀ ਖੁਸ਼ਬੋ ਆ ਰਹੀ ਸੀ।

ਸਮਾਗਮ ਉਪਰੰਤ ਪ੍ਰਸਿਧ ਸੰਗੀਤਕਾਰ ਪ੍ਰੋ. ਲਛਮਣ ਸਿੰਘ ਸੀਨ ਨੇ ਪ੍ਰੋਗਰਾਮ ਅਤੇ ਸਿਤਾਰ ਵਾਦਨ ਤੇ ਵਿਦਵਤਾ ਭਰਪੂਰ ਵਿਚਾਰ ਪੇਸ਼ ਕੀਤੇ। ਇਹ ਵਿਚਾਰ ਵਖਰੇ ਛਾਪ ਰਹੇ ਹਾਂ।

ਸ. ਜਗਦੀਸ਼ ਸਿੰਘ ਵਰਿਆਮ ਹੋਰਾਂ ਨੂੰ ਵਰਿਆਮ ਜੇ ਸਿਲਵਰ ਜੁਬਲੀ ਉਤਸਵ ਸਮੇਂ ਵੱਖ-ਵੱਖ ਸੰਸਥਾਵਾਂ ਵਲੋਂ ਸਨਮਾਨਤ ਕੀਤਾ ਗਿਆ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਵੀ ਉਹਨਾਂ ਨੂੰ ਕਾਰ ਦੇ ਕੇ ਸਨਮਾਨ ਬਖਸ਼ਿਆ। ਇਸ ਖੁਸ਼ੀ ਵਿਚ ਸੰਗੀਤ ਕੇਂਦਰ ਜਲੰਧਰ ਵਲੋਂ ਵਰਿਆਮ ਜੀ ਦਾ ਸਨਮਾਨ ਪ੍ਰੋ. ਕਿਰਪਾਲ ਸਿੰਘ ਜੀ ਅਤੇ ਪੰਡਿਤ ਰਮਾਂ ਕਾਂਤ ਜੀ ਨੇ ਕੀਤਾ। ਇਕ ਸਨਮਾਨ ਸੰਗਤ ਵਲੋਂ ਕੀਤਾ ਗਿਆ। ਨਾਮਧਾਰੀ ਗੁਰਦੁਆਰਾ ਬਸਤੀ ਭੂਰੇ ਖਾਂ ਦੇ ਸਾਬਕਾ ਪ੍ਰਧਾਨ ਠੇਕੇਦਾਰ ਦਰਸ਼ਨ ਸਿੰਘ ਅਤੇ ਸੰਤ ਚੰਨਣ ਸਿੰਘ ਅਤੇ ਹੋਰ ਸ਼ਖਸੀਅਤਾਂ ਨੇ ਵਰਿਆਮ ਜੀ ਨੂੰ ਮਾਲਾ ਆਸਣ, ਗੜਵਾ, ਸ਼ਾਲ ਅਤੇ ਮਾਇਆ ਭੇਟ ਕੀਤੀ। ਵਰਿਆਮ ਜੀ ਦੇ ਘਰੋਂ ਬੀਬੀ ਬਖਸ਼ੀਸ਼ ਕੌਰ ਨੂੰ ਵੀ ਸ਼ਾਲ ਭੇਟ ਕੀਤੀ ਗਈ। ਬਾਬਾ ਵਿਸ਼ਵਕਰਮਾ ਸਭਾ ਵਲੋਂ ਮੀਤ ਪ੍ਰਧਾਨ ਠੇਕੇਦਾਰ ਗੁਰਬਚਨ ਸਿੰਘ ਅਤੇ ਖਜ਼ਾਨਚੀ ਜਥੇਦਾਰ ਹਜ਼ਾਰਾ ਸਿੰਘ ਜੀ. ਅਤੇ ਹੋਰ ਸਹਿਯੋਗੀਆਂ ਨੇ ਵੀ ਵਰਿਆਮ ਜੀ ਨੂੰ ਲੋਈ ਮਾਲਾ ਅਤੇਂ ਮਾਇਆ ਨਾਲ ਸਨਮਾਨਤ ਕੀਤਾ। ਪ੍ਰੋ. ਕਿਰਪਾਲ ਸਿੰਘ ਹੋਰਾਂ ਨੇ ਆਪਣੇ ਭਾਸ਼ਣ ਵਿਚ ਸ. ਜਗਦੀਸ਼ ਸਿੰਘ ਵਰਿਆਮ ਦੀ ਦ੍ਰਿੜਤਾ ਅਤੇ ਸੰਗੀਤ ਕੇਂਦਰ ਕਾਇਮ ਕਰਨ ਤੇ ਚਲੌਣ ਦੇ ਗੁਣਾਂ ਦਾ ਬਖਾਨ ਕਰਦਿਆਂ ਸੀ ਸਤਿਗੁਰੂ ਜਗਜੀਤ ਸਿੰਘ ਦੀਆਂ ਅਪਾਰ ਬਖਸ਼ਿਸ਼ਾਂ ਦਾ ਜ਼ਿਕਰ ਕੀਤਾ। ਜਥੇਦਾਰ ਹਜ਼ਾਰਾ ਸਿੰਘ ਜੀ ਨੇ ਸ. ਜਗਦੀਸ਼ ਸਿੰਘ ਵਰਿਆਮ ਅਤੇ ਸੰਗੀਤ ਕੇਂਦਰ ਦੀ ਪਰਸੰਸਾ ਕੀਤਾ। ਪ੍ਰੋ. ਵਰਿਆਮ ਸਿੰਘ ਸੰਧੂ ਉਚੇਚੇ ਇਸ ਸਮਾਗਮ ਤੇ ਆਏ ਅਤੇ ਉਹਨਾਂ ਸਾਰੇ ਆਯੋਜਨ ਦੇ ਪਿਛੇ ਚਾਲਕ ਸ਼ਕਤੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਚੱਜੀ ਅਗਵਾਈ ਅਤੇ ਸਮਾਜ ਲਈ ਕੀਤੇ ਕੰਮਾਂ ਖਾਸ ਤੌਰ ਤੇ ਸੰਗੀਤ ਖੇਤਰ ਵਿਚ ਯੋਗਦਾਨ ਦੀ ਮੁਗਤ ਕੰਠ ਨਾਲ ਪਰਸੰਸਾ ਕੀਤੀ। ਸ. ਜਗਦੀਸ਼ ਸਿੰਘ ਵਰਿਆਮ ਨੇ ਸਭ ਆਇਆ ਦਾ ਧੰਨਵਾਦ ਕੀਤਾ। ਸਮਾਪਤੀ ਲੰਗਰ ਦੇ ਨਾਲ ਹੋਈ। ਸਟੇਜ ਸੰਚਾਲਣ ਦੀ ਸੇਵਾ ਦਾਸ ਨੇ ਕੀਤੀ। ਸੰਗਤਾਂ ਹੁਮ ਹੁਮਾ ਕੇ ਪੁਜੀਆਂ।

# ਗੁਰਭਜਨ ਗਿੱਲ ਦੀ 'ਅਗਨ ਕਥਾ' 'ਤੇ ਗੋਸ਼ਟੀ ਹੋਈ

ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ੧੭ ਜੂਨ ਦਿਨ ਐਤਵਾਰ ਨੂੰ ਪੰਜਾਬੀ ਦੇ ਚਰਚਿਤ ਸ਼ਾਇਰ ਗੁਰਭਜਨ ਗਿੱਲ ਦੀ ਦੀ ਤਾਜ਼ਾ ਪੁਸਤਕ 'ਅਗਨ ਕਥਾ' 'ਤੇ ਦੇਸ਼ ਭਗਤ ਯਾਦਗਾਰ ਹਾਲ ਵਿਚ ਗੋਸ਼ਟੀ ਆਯੋਜਿਤ ਕੀਤੀ ਗਈ। ਪ੍ਰਧਾਨਗੀ ਮੰਡਲ ਵਿੱਚ ਡਾ. ਜਗਤਾਰ, ਸਭਾ ਦੇ ਪ੍ਰਧਾਨ ਜਗਦੀਸ਼ ਸਿੰਘ ਵਰਿਆਮ, ਡਾ. ਵਰਿਆਮ ਸਿੰਘ ਸੰਧੂ ਅਤੇ ਪ੍ਰੋ. ਗੁਰਭਜਨ ਗਿੱਲ ਸ਼ਾਮਿਲ ਸਨ। ਪ੍ਰੋ. ਵਰਿਆਮ ਸਿੰਘ ਸੰਧੂ ਨੇ ਜੀ ਆਇਆਂ ਕਹਿਣ ਦੇ ਪੱਜ ਗੁਰਭਜਨ ਦੀ ਸ਼ਾਇਰੀ ਦੀ ਪੁਖਤਗੀ ਬਾਰੇ ਗੱਲਾਂ ਕੀਤੀਆਂ। ਪੁਸਤਕ ਸਬੰਧੀ ਪਹਿਲਾ ਪਰਚਾ ਪ੍ਰੋ. ਹਰਦਿਆਲ ਸਾਗਰ ਨੇ ਪੇਸ਼ ਕੀਤਾ। ਉਸ ਦਾ ਵਿਚਾਰ ਸੀ ਕਿ ਸ਼ਾਇਰੀ ਵਿਚ ਤਿੰਨ ਧਿਰਾਂ ਹੁੰਦੀਆਂ ਨੇ ਸ਼ਾਇਰ, ਪਾਠਕ ਤੇ ਆਲੋਚਕ। ਨਾ ਸ਼ਾਇਰ ਲੜਦਾ ਹੈ, ਨਾ ਹੀ ਪਾਠਕ ਲੜਦਾ ਹੈ, ਆਲੋਚਕ ਦੋਵਾਂ ਵਿਚਕਾਰ ਪੁਲ ਬਣਦਾ ਹੈ। ਉਸ ਨੇ 'ਅਗਨ ਕਥਾ' ਅਤੇ 'ਗੁਬਾਰੇ ਵੇਚਦਾ ਬੱਚਾ' 'ਤੇ ਵਿਸ਼ੇਸ਼ ਕੇਂਦਰਤ ਹੁੰਦੇ ਹੋਏ ਇਨ੍ਹਾਂ ਨਜ਼ਮਾਂ ਨੂੰ ਵਧੀਆ ਕਰਾਰ ਦਿੱਤਾ। ਉਸ ਨੇ ਗੁਰਭਜਨ ਦੀ ਸਮੁੱਚੀ ਸ਼ਾਇਰੀ ਦਾ ਮੁਲਾਂਕਣ ਕਰਦੇ ਹੋਏ ਕਿਹਾ ਕਿ ਉਹ ਚੰਗੀ ਗ਼ਜ਼ਲ ਅਤੇ ਚੰਗੀ ਨਜ਼ਮ ਦਾ ਸ਼ਾਇਰ ਹੋਣ ਕਰਕੇ ਜਗਤਾਰ ਅਤੇ ਪਾਤਰ ਦੇ ਨੇੜੇ ਢੁੱਕਣ ਦੇ ਸਮਰੱਥ ਸ਼ਾਇਰ ਹੈ। ਗੋਸ਼ਟੀ ਵਿੱਚ ਪੇਸ਼ ਦੂਜੇ ਪਰਚੇ ਵਿੱਚ ਡਾ. ਮਨਿੰਦਰ ਕਾਂਗ ਨੇ ਕਿਹਾ ਕਿ ਗੁਰਭਜਨ ਨੇ ਇਸ ਪੁਸਤਕ ਵਿਚ ਇਕ ਵੱਖਰੇ ਕਾਵਿਕ ਮੁਹਾਂਦਰੇ ਨੂੰ ਜਨਮ ਦੇਣ ਦਾ ਯਤਨ ਕੀਤਾ ਹੈ। ਉਸ ਵਿੱਚ ਆਪਣੇ ਮੂਲ ਨਾਲ ਜੁੜਨ ਦੀ ਪ੍ਰਵਿਰਤੀ ਹੈ। ਉਸ ਦਾ ਵਿਚਾਰ ਸੀ ਕਿ ਗੁਰਭਜਨ ਜੇ ਆਪਣੀ ਨਿੱਜੀ ਪਸੰਦ ਦੀਆਂ ਕੁਝ ਨਜ਼ਮਾਂ ਪੁਸਤਕ ਵਿਚ ਸ਼ਾਮਿਲ ਨਾ ਕਰਦਾ ਤਾਂ ਵਧੇਰੇ ਚੰਗਾ ਰਹਿਣਾ ਸੀ।

ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਆਏ ਡਾ. ਸੁਖਦੇਵ ਸਿੰਘ ਸਿੱਧੂ ਨੇ ਚਰਚਾ ਦਾ ਆਰੰਭ ਕਰਦੇ ਹੋਏ ਗੁਰਭਜਨ ਦੀ ਸ਼ਾਇਰੀ ਨੂੰ ਲੋਕਾਂ ਦੇ ਦੁੱਖ-ਸੁੱਖ ਦੀ ਸ਼ਾਇਰੀ ਕਿਹਾ ਤੇ ਉਨ੍ਹਾਂ ਵਿਦਵਾਨਾਂ ਨੂੰ ਧਰ ਕੇ ਲਿਆ ਜੋ ਕਿ ਇਸ ਕਿਸਮ ਦੀ ਸ਼ਾਇਰੀ ਨੂੰ ਨਕਾਰਨ ਦਾ ਯਤਨ ਕਰਦੇ ਹਨ। ਉਸ ਨੇ ਗੁਰਭਜਨ ਦੀ ਸ਼ਾਇਰੀ ਨੂੰ ਲੋਕਾਂ ਦੇ ਦੁੱਖ-ਸੁੱਖ ਦੀ ਸ਼ਾਇਰੀ ਕਿਹਾ, ਜਿਸ ਦੀ ਮੁੱਖ ਉਦਾਹਰਣ ਉਸ ਦੀ ਨਜ਼ਮ 'ਉਹ ਮੇਰੀ ਕਵਿਤਾ ਨਹੀਂ ਸੀ' ਹੈ। ਪ੍ਰੋ. ਸਾਗਰ ਦੇ ਪਰਚੇ 'ਤੇ ਟਿੱਪਣੀ ਕਰਦੇ ਹੋਏ ਉਸ ਨੇ ਕਿਹਾ ਕਿ ਸ਼ਾਇਰ ਜੰਗ ਭਾਵੇਂ ਨਾ ਹੀ ਲੜੇ ਪਰ ਜੰਗ ਲੜਨ ਦਾ ਅਹਿਸਾਸ ਜ਼ਰੂਰ ਕਰਾਵੇ। ਪ੍ਰੋ. ਗੁਰਲਾਲ ਸਿੰਘ ਦਾ ਵਿਚਾਰ ਸੀ ਕਿ ਕਵੀ ਬੜੀ ਬੇਬਾਕੀ ਨਾਲ ਆਪਣੀ ਗੱਲ ਕਰਦਾ ਹੈ ਤੇ ਉਸ ਨੇ 'ਅਗਨ ਕਥਾ' ਨੂੰ ਮਹਾਨ ਕਵਿਤਾ ਕਿਹਾ। ਉਸ ਨੂੰ ਪ੍ਰੋ. ਸਾਗਰ ਕੋਲੋਂ ਵਿਸਤ੍ਰਿਤ ਪਰਚੇ ਦੀ ਆਸ ਸੀ। ਹਰਭਜਨ ਹੁੰਦਲ ਨੇ ਪ੍ਰੋ. ਸਾਗਰ ਦੇ ਪਰਚੇ ਨੂੰ ਵਧੇਰੇ ਸਾਰਥਕ ਮੰਨਿਆ। ਉਸ ਨੇ ਗੁਰਭਜਨ ਦੀ ਗ਼ਜ਼ਲ ਨੂੰ ਗੀਤਾਂ ਦੇ ਨੇੜੇ ਦੱਸਿਆ ਤੇ ਇਸ ਗੱਲੋਂ ਉਸ ਦੀ ਪ੍ਰਸੰਸਾ ਕੀਤੀ ਕਿ ਉਹ ਸੰਖੇਪਤਾ ਨਾਲ ਵੱਡੀਆਂ ਗੱਲਾਂ ਸਮੇਟ ਲੈਂਦਾ ਹੈ। ਡਾ. ਸੁਖਪਾਲ ਸਿੰਘ ਦਾ ਵਿਚਾਰ ਸੀ ਕਿ ਇਹ ਸ਼ਾਇਰੀ ਪ੍ਰਗਤੀਵਾਦ ਤੋਂ ਅਗਲੇ ਦੌਰ ਦੀ ਸ਼ਾਇਰੀ ਹੈ। ਪ੍ਰੋ. ਸੁਰਿੰਦਰ ਗਿੱਲ ਨੇ ਕਿਹਾ ਕਿ ਕਵਿਤਾ ਜ਼ਿੰਦਗੀ ਦੀ ਨੇੜੇ ਹੈ ਅਤੇ ਜ਼ਿੰਦਗੀ ਦੇ ਸਹਿਜ ਵਿਚੋਂ ਉਤਰਦੀ ਹੈ।

ਸਤਨਾਮ ਚਾਨਾ ਨੇ ਗੁਰਭਜਨ ਦੀ ਸਪੱਸ਼ਟਤਾ ਦੀ ਦਾਦ ਦਿੱਤੀ। ਪ੍ਰੋ. ਪਿਆਰਾ ਸਿੰਘ ਭੋਗਲ ਨੇ ਕਿਹਾ ਕਿ ਗਿੱਲ ਦੀ ਕਵਿਤਾ ਪ੍ਰਭਾਵਿਤ ਕਰਨ ਵਾਲੀ ਹੈ ਤੇ ਉਹ ਚੰਗੀ ਸ਼ਾਇਰੀ ਦਾ ਸ਼ਾਇਰ ਹੈ। ਪ੍ਰੋ. ਜਗੀਰ ਕਾਹਲੋਂ ਨੇ ਗਿੱਲ ਨੂੰ ਇਕ ਪੁਖਤਾ ਸ਼ਾਇਰ ਕਰਾਰ ਦਿੰਦੇ ਹੋਏ ਕਿਹਾ ਕਿ ਉਸ ਦੀ ਸ਼ਾਇਰੀ ਵਿਚ ਸ਼ਿੱਦਤ ਵੀ ਹੈ ਅਤੇ ਤਾਜ਼ਗੀ ਵੀ। ਪ੍ਰੋ. ਅਵਤਾਰ ਜੌੜਾ ਨੇ ਕਿਹਾ ਕਿ ਗਿੱਲ ਦੀ ਸ਼ਾਇਰੀ ਵਿਚ ਮੀਸ਼ੇ ਵਾਲਾ ਕਾਵਿ ਅੰਦਾਜ਼ ਹੈ, ਸੂਖਮ ਵਿਅੰਗ ਹੈ। ਅਜਾਇਬ ਕਮਲ ਦਾ ਵਿਚਾਰ ਸੀ ਕਿ ਸ਼ਿਲਪ ਵਿਧਾਨ ਬਾਰੇ ਹੋਰ ਵਿਸਥਾਰ ਨਾਲ ਗੱਲ ਹੋਣੀ ਚਾਹੀਦੀ ਸੀ। ਗਿੱਲ ਦੀ ਸ਼ਾਇਰੀ ਵਿੱਚ ਨਿਰੰਤਰਤਾ ਵੀ ਹੈ ਤੇ ਤਬਦੀਲੀ ਵੀ ਹੈ। ਉਲਫਤ ਬਾਜਵਾ ਨੇ ਕਿਹਾ ਕਿ ਗਿੱਲ ਦੀਆਂ ਗ਼ਜ਼ਲਾਂ ਵਿੱਚ ਵਧੇਰੇ ਗ਼ਜ਼ਲੀਅਤ ਦੀ ਲੋੜ ਭਾਸਦੀ ਹੈ। ਗੁਰਭਜਨ ਗਿੱਲ ਨੇ ਕਿਹਾ ਕਿ ਮੈਂ ਮੀਸ਼ਾ, ਸੁਰਿੰਦਰ ਗਿੱਲ, ਜਗਤਾਰ, ਪਾਤਰ ਤੇ ਕਸ਼ਮੀਰ ਕਾਦਰ ਦੇ ਰਾਹਾਂ 'ਤੇ ਚੱਲਣ ਦਾ ਯਤਨ ਕੀਤਾ ਹੈ। ਗ਼ਜ਼ਲ ਵਿਚ ਕੁਝ ਖੁੱਲ੍ਹਾਂ ਜਾਇਜ਼ ਨੇ। ਡਾ. ਜਗਤਾਰ ਨੇ ਗਿੱਲ ਨੂੰ ਇਕ ਚੰਗਾ ਸ਼ਿਲਪੀ ਕਰਾਰ ਦਿੱਤਾ। ਇਸ ਗੋਸ਼ਟੀ ਵਿਚ ਸ਼ਾਮਿਲ ਹਰਭਜਨ ਬਟਾਲਵੀ, ਡਾ. ਜਸਪਾਲ ਨਕੋਦਰ, ਅਜੀਤ ਰਾਹੀ, ਡੀ.ਆਰ.ਧਵਨ, ਪ੍ਰਦੁਮਣ ਸਿੰਘ ਬੇਦੀ, ਡਾ. ਕੰਚਨ, ਚੈਨ ਸਿੰਘ ਚੈਨ, ਪ੍ਰਦੀਪ ਥਿੰਦ, ਕੁਲਵੰਤ ਸਿੰਘ ਗਿੱਲ, ਡਾ. ਕੁਲਵੰਤ ਸਿੰਘ ਸੰਧੂ, ਗੁਰਮੀਤ ਢੱਡਾ, ਸੋਮਪਾਲ, ਐਮ.ਐਸ.ਗਿੱਲ, ਭੁਪਿੰਦਰ ਹਰਸ਼, ਡਾ. ਜਸਵਿੰਦਰ ਸਿੰਘ ਦੀ ਹਾਜ਼ਰੀ ਨੇ ਗੋਸ਼ਟੀ ਨੂੰ ਚਾਰ ਚੰਨ ਲਾਏ। ਧੰਨਵਾਦ ਦੀ ਰਸਮ ਜਗਦੀਸ਼ ਸਿੰਘ ਵਰਿਆਮ ਨੇ ਅਦਾ ਕੀਤੀ ਤੇ ਮੰਚ ਸੰਚਾਲਨ ਪ੍ਰੋ. ਊਮਿੰਦਰ ਜੌਹਲ ਨੇ ਕੀਤੀ।

*—ਪ੍ਰੋ. ਜਗੀਰ ਸਿੰਘ ਕਾਹਲੋਂ*

# ਪੁਸਤਕ-ਪੜਚੋਲ

1. ਪੁਸਤਕ — ਆਕਾਸ਼ ਗੰਗਾ
2. ਲੇਖਕ — ਕੇ. ਐਸ. ਭਮਰਾ
3. ਪੰਨੇ — ੧੬੦
4. ਮੁੱਲ — ੪੦੦/-

ਇਹ ਆਕਾਸ਼ ਗੰਗਾ ਉਹ ਨਹੀਂ ਜਿਹੜੀ ਆਕਾਸ਼ ਵਿੱਚ ਪੀਂਘਾਂ ਪਾਂਦੀ ਏ। ਮਗਰ ਇਹ ਗੰਗਾ ਜੀਵਨ ਪਾਧੀਆਂ ਨੂੰ ਜੀਵਨ ਵਿਚ ਰੀਝਾਂ ਭਰੇ ਜੀਵਨ ਵਾਸਤੇ ਝਲਨ ਵਾਸਤੇ ਰਾਹ ਨੁਮਾਈ ਕਰਦੀ ਏ। ਇਸ ਵਿਚ ਕਿਤੇ ਭਾਰਤ ਦੇ ਸਾਦਮੁਰਾਦੇ ਪਿੰਡਾਂ ਦੀਆਂ ਝਾਕੀਆਂ, ਅਫਰੀਕਾ ਦੇ ਦ੍ਰਿਸ਼ ਤੇ ਕਿਤੇ ਵਲੈਤ ਵਿਚ ਭੱਧਰ ਪੁਰਸ਼ਾਂ ਨਾਲ ਦਸਤ ਪੰਜੇ ਦੇ ਪ੍ਰਤਖ ਨਜ਼ਾਰੇ ਹਨ।

ਆਕਾਸ਼ ਗੰਗਾ ਹਰ ਖਿਆਲ ਦੇ ਪੁਰਸ਼ ਹਿੰਦੂ, ਸਿਖ, ਬਾਦਰਾਨੇ ਤੋਹੀਕ ਜਾਂ ਰਾਧਾ ਸੁਆਮੀ ਬਾਪ ਦੇ ਪੁੱਤਰਾਂ ਦੇ ਚਰਨ ਚਿੰਨਾਂ ਦੇ ਚਲਣ ਦੇ ਖਾਹਿਸ਼ਮੰਦਾ ਵਾਸਤੇ ਇਕ ਵੇਦ ਹੈ। ਇਸ ਵਿਚ ਅਮਿੱਟ ਵਿਚਾਰਾਂ ਦੀਆਂ ਝਲਕਾਂ ਪੈਂਦੀਆਂ ਹਨ, ਉਸਦੇ ਨਾਲ ਹੀ ਦੇਸ਼ ਵਦੇਸ਼ਾਂ ਵਿਚ ਵਸਦੇ ਬੁਧੀਜੀਵੀਆਂ ਸੁਧਾਰਕਾਂ, ਰਾਜ ਨੇਤਾਵਾਂ, ਕਵੀਆਂ, ਸਾਹਿਤਕਾਰਾਂ ਤੇ ਰੌਸ਼ਨ ਦਿਮਾਗਾਂ ਦੇ ਦੀਦਾਰ ਹੁੰਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਮਨ-ਮੋਹਣੇ ਦਰਸ਼ਨ ਮਹਾਰਾਜ ਬੀਰ ਸਿੰਘ ਦੀ ਕਲਮ, ਡਾ. ਆਤਮ ਰਾਹੀ, ਜਗਜੀਤ ਸਿੰਘ ਅਨੰਦ ਅਜੀਤ ਸਿੰਘ ਭਮਰਾ, ਐਸ. ਐਸ. ਮਨਧੀਰ, ਈਸਰ ਸਿੰਘ ਪ੍ਰਮਾਰ, ਅਮਰ ਸਿੰਘ ਵਿਰਦੀ, ਸਵਰਨ ਸਿੰਘ ਸਨੇਹੀ, ਸੇਠ ਤ੍ਰਿਲੋਕ ਸਿੰਘ, ਗੁਰਭਜਨ ਸਿੰਘ ਸਕੱਤਰ, ਮੁਨਸ਼ਾ ਸਿੰਘ ਦੁਖੀ, ਹਰਵਿੰਦਰ ਸਿੰਘ ਹੰਸਪਾਲ, ਪ੍ਰੀਤਮ ਸਿੰਘ ਕਵੀ, ਮੰਗਲ ਸਿੰਘ ਲਾਇਲਪੁਰੀ, ਸ੍ਰੀ ਮਨਧੀਰ, ਧਿਆਨ ਸਿੰਘ ਡਾਕਟਰ, ਗੁਰਦੇਵ ਸਿੰਘ ਹਜ਼ੂਰੀ ਸੇਵਕ ਤੇ ਡਰਾਈਵਰ, ਸਤਿਗੁਰੂ ਪ੍ਰਤਾਪ ਸਿੰਘ ਜੀ, ਦਲਬੀਰ ਸਿੰਘ, ਪਿਆਰਾ ਸਿੰਘ ਕੇਡਲ, ਪੰਡਤ ਗੋਪਾਲ ਸਿੰਘ, ਸੂਬਾ ਦਸੌਂਦਾ ਸਿੰਘ, ਗੁੰਬਦ ਮੁਹੰਮਦ ਅਮਨਸੂਰੀ, ਰਾਮਗੜੀਆ ਵੈਲਫੇਅਰ ਸੁਸਾਇਟੀ, ਸ੍ਰੀ ਅਜੀਤ ਕੇਡੱਮ ਹਾਈ ਕਮਿਸ਼ਨਰ ਇੰਡੀਆ ਆਦਿ ਦੇ ਕਲਮ ਝਲਕੇ ਪਾਂਦੇ ਹਨ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ —

ਕਬਹੂ ਰਣ ਜੂੰਝਉ ਨਹੀਂ,
ਕਬਹੂ ਸੁਜਮ ਨਹੀ ਲੀਨ।
ਗ੍ਰਾਮ ਬਸਛਿ ਜਾਨਿਊਂ ਨਾਹੀ,
ਜਮੁ ਸਿਉ ਕਹਿ ਕਿਨ ਦੀਨ।

ਭਮਰਾ ਜੀ ਸਤਿਗੁਰੂ ਜੀ ਦੇ ਸੁੱਚੇ ਉਪਦੇਸ਼ ਨੂੰ ਮੁਖ ਰਖਦਿ ਉਹ ਕਿਹੜੀ ਗਲੀ ਜਿਥੇ ਭਾਗੋ ਨਹੀ ਖੜੀ। ਆਕਾਸ਼ ਗੰਗਾ, ਸਾਹਿਤਕ ਤੇ ਇਤਹਾਸਿਕ ਰੁਚੀ ਦੀ ਪ੍ਰਤੀਕ ਹੈ। ਇਸ ਫੁਲਵਾੜੀ ਵਿੱਚ ਕਿਤੇ ਲੇਖ ਹਨ, ਕਿਤੇ ਕਵਿਤਾਵਾਂ ਤੇ ਕਿਤੇ ਰੁਬਾਈਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਸੰਤ ਪੰਚਮੀ ਦਾ ਮੁਹਤਵ ਤੇ ਜਦ ਸਿੱਖ ਰਖਵਾਲੇ। ਇਸਦੇ ਨਾਲ ਹੀ ਸੋਲਵੀਂ ਸਦੀ ਦੇ ਪੰਜਾਬ ਦੀ ਰਾਜਨੀਤਕ ਹਾਲਤ, ਲੋਧੀ ਬਾਬਰ ਦਾ ਸੰਘਰਸ਼ ਚਵੌਂ ਪਾਸਿਆਂ ਦੀ ਮਾਰ ਧਾੜ, ਕਾਲੇ ਬਦਲਾਂ ਦੇ ਦ੍ਰਿਸ਼ ਦਰਸਾਏ ਗਏ ਹਨ, ਸਦੀਆਂ ਦੀ ਗੁਲਾਮੀ ਸਦਕਾ ਸਮਾਜ ਵਿਚ ਬੁਰਾਈਆ ਦਾ ਵੇਰਵਾ ਭਲੀ ਭਾਂਤ ਦਰਸਾਇਆਂ ਗਿਆ ਹੈ। ਅਮੀਰ ਖੁਸਰੋ ਦੀ ਗਵਾਹੀ ਪੇਸ਼ ਕਰਦਿਆਂ ਲਿਖਿਆ ਹੈ :

ਸ਼ਾਹੀ ਤਾਜ ਦਾ ਇਕ ਇਕ ਮੋਤੀ,
ਲੋਕਾਂ ਦੀਆਂ ਹੰਝੂਆਂ ਭਰੀਆ ਅੱਖਾਂ ਤੋ
ਨਿਕਲੀ ਹੋਈ ਲਹੂ ਦੀ ਇਕ ਇਕ ਬੂੰਦ ਹੈ। (ਪੰਨਾ ੧੪੬)

ਏਸੇ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਵਿਤਾ ਦਿਲ ਦੀ ਪਲੇਟ ਤੇ ਉਕਰਦੀ ਜਾਂਦੀ ਹੈ—

ਦੁਆਪਰ ਗਊਆਂ ਦੇ ਨਾਲ ਪਿਆਰ ਕੀਤਾ,
ਕੀ ਇਹ ਉਹ ਕਿਸ਼ਨ ਮੁਰਾਰ ਤੇ ਨਹੀਂ
ਤ੍ਰੇਤੇ ਨੂੰ ਲੋਕ ਬਨਵਾਸੀ ਪਏ ਆਖਦੇ ਨੇ
ਕੀ ਇਹ ਸੀਤਾ ਪਤਵਾਰ ਹੈ ?
ਇਹ ਇੱਟਾਂ ਖਾਕੇ ਕੁਰਾਹੀਆਂ ਕਹੋਣ ਵਾਲਾ
ਕੀ ਇਹ ਹੀ ਨਾਨਕ ਨਰੰਕਾਰ ਹੈ

ਕਾਗਜ਼ ਵਧੀਆ ਹੈ, ਟਾਈਟਲ ਸ਼ਾਨਦਾਰ, ਅਖਰ ਸੁੰਦਰ, ਬੋਲੀ ਬਾਮੁਹਾਵਰਾ ਵਿਦਵਾਨਾਂ ਵਾਲੀ ਤਸਵੀਰਾਂ ਪ੍ਰਭਾਵਸ਼ਾਲੀ, ਗੈਟ-ਅਪ ਉਤਮ ਦਰਮਿਆਨਾਂ ਤਬਕਾ ਮੁਲ ਕਾਰਨ ਭਾਵੇਂ ਗ੍ਰੇਜ ਕਰੇ ਮਗਰ ਲਾਇਬ੍ਰੇਰੀਆਂ ਵਾਸਤੇ ਸ਼ਾਨਦਾਰ ਤੋਹਫਾ ਹੈ। ਹਰੇਕ ਨੂੰ ਇਸ ਤੋਂ ਅਮਲੀ ਜੀਵਨ ਦੀ ਜਾਚ ਸਿਖਣੀ ਚਾਹੀਦੀ ਹੈ।

ਮੇਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ, ਕਿ ਉਹ ਭਮਰਾ ਜੀ ਨੂੰ ਗੁਰ ਸਿਖੀ ਦੇ ਨਾਲ ਨਿਰੋਗ ਲੰਮੀ ਉਮਰ ਬਖਸ਼ਣ ਤਾਕਿ ਉਨ੍ਹਾਂ ਦੇ ਦਰਸਾਏ ਰਾਹ ਤੇ ਚਲਕੇ ਕੌਮ ਦੇ ਉਤਸ਼ਾਹੀ ਸੇਵਕ ਬਣਨ।

*ਨਿਹਾਲ ਸਿੰਘ*
***੧੯੯, Ram Nagar Ext.***
***Delhi-51***

-----------

***(ਮੈਂ ਜਿਹੜੀ ਲਾਈਨ 'ਮੁਲ ਕਾਰਨ ਭਾਵੇ ਗਰੇਜ਼ ਕਰੇ, ਦਾਸ ਵਲੋਂ ਕਿਤਾਬ ਮੁਫ਼ਤ ਹੈ ਜਿਸਨੂੰ ਲੋੜ ਹੋਵੇ ਮੈਂ By Post ਮੁਫ਼ ਭੇਜਾਗਾਂ। ਇਹ ਤੁਸਾ ਨੋਟ ਕਰ ਦੇਣਾ।)***

***—ਕੇ.ਐਸ. ਭਮਰਾ***

# ਪ੍ਰਤੀਕਿਰਿਆ

ਤੁਹਾਨੂੰ ਦੋਹਾਂ ਨੂੰ ਪਹਿਲਾਂ ਮੇਰੇ ਵਲੋਂ ਮੁਬਾਰਕ! ਇਕ ਪਿਆਰੇ ਸਨਮਾਨ-ਸਮਾਰੋਹ ਦੀ। ਸਨਮਾਨ ਦੇਣ ਤੇ ਲੈਣ ਵਾਲੇ, ਕਿਉਂਕਿ ਦੋਵੇਂ ਹੀ ਸਾਡੇ ਸਭ ਦੇ ਆਪਣੇ ਹਨ, ਇਸ ਲਈ ਦੂਹਰੀ ਮੁਬਾਰਕ!

ਮੈਂ ਘਰੇਲੂ ਕਾਰਨਾਂ ਕਰਕੇ ਨਹੀਂ ਆ ਸਕਿਆ ਮੈਨੂੰ ਆਪਣੀ ਗੈਰਹਾਜ਼ਰੀ ਦਾ ਅਹਿਸਾਸ ਹੈ।

***—ਪਰਮਿੰਦਰਜੀਤ***

*ਮਾਸਕ ਅੱਖਰ, ਅੰਮ੍ਰਿਤਸਰ*

* * * * *

**ਮੈਂ ੨ ਅਪ੍ਰੈਲ ਨੂੰ ਪਾਕਿਸਤਾਨ ਗਿਆ ਸੀ ਅਤੇ ੨੮ ਅਪ੍ਰੈਲ ਸ਼ਾਮ ਨੂੰ ਵਾਪਸ ਮੁਹਾਲੀ ਪੁੱਜਾ ਸੀ। ੨੯ ਅਪ੍ਰੈਲ ਨੂੰ** ਜਦ ਮੇਰੀ ਗ਼ੈਰ-ਹਾਜ਼ਰੀ ਵਿਚ ਪੁੱਜੀ ਡਾਕ ਪੜ੍ਹ ਰਿਹਾ ਸੀ ਤਾਂ ਉਸ ਵਿੱਚ ਮਾਸਿਕ ਵਰਿਆਮ ਸਿਲਵਰ-ਜੁਬਲੀ ਉਤਸਵ ਕਮੇਟੀ ਦੇ ਕਨਵੀਨਰ ਵਰਿਆਮ ਸਿੰਘ ਸੰਧੂ ਦੀ ਚਿੱਠੀ ਵੀ ਸ਼ਾਮਲ ਸੀ। ਜਦ ਮੈਂ ਤੁਹਾਡੇ ਵਲੋਂ ਪੁੱਜਾ ਨਿਮੰਤਰਣ ਪੜ੍ਹ ਰਿਹਾ ਸੀ, ਤਾਂ ਉਸ ਵੇਲੇ ਦੇਸ਼ ਭਗਤ ਯਾਦਗਾਰੀ ਹਾਲ ਜਲੰਧਰ ਵਿਖੇ ਸਮਾਗਮ ਦੀ ਕਾਰਵਾਈ ਚਲ ਰਹੀ ਸੀ। ਮੈਨੂੰ ਅਫਸੋਸ ਹੈ ਲਾਹੌਰ ਜਾਣ ਤੋਂ ਪਹਿਲਾਂ ਦੱਸਣ ਦੇ ਬਾਵਜੂਦ ਵੀ ਮੈਂ ਸਿਲਵਰ-ਜੁਲਬੀ ਸਮਾਰੋਹ ਵਿਚ ਸ਼ਾਮਲ ਨਾ ਹੋ ਸਕਿਆ। ਜਿਸ ਦਾ ਮੈਨੂੰ ਅਫਸੋਸ ਹੈ ਤੇ ਆਪਣੀ ਗ਼ੈਰ ਹਾਜ਼ਰੀ ਲਈ ਖਿਮਾ ਦਾ ਜਾਚਕ ਹਾਂ।

ਇਕ ਚੌਥਾਈ ਸਦੀ ਵਿਚ ਵਰਿਆਮ ਰਾਹੀਂ ਤੁਸਾਂ ਪੰਜਾਬੀ ਭਾਸ਼ਾ, ਸਾਹਿਤ, ਸਭਿਆਚਾਰ ਅਤੇ ਨਾਮਧਾਰੀ ਸੰਪ੍ਰਦਾ ਦੀ ਜੋ ਸੇਵਾ ਕੀਤੀ ਹੈ, ਉਸ ਉਪਰ ਦਿਲੀ ਮੁਬਾਰਕ ਭੇਜਦਾ ਹਾਂ ਅਤੇ ਭਵਿੱਖ ਲਈ ਮੇਰੀਆਂ ਹਾਰਦਿਕ ਸ਼ੁਭ-ਇਛਾਵਾਂ ਹਾਜ਼ਰ ਹਨ।

***—ਡਾ. ਕਰਨੈਲ ਸਿੰਘ ਥਿੰਦ***

*ਮੁਹਾਲੀ*

* * * * *

ਵਰਿਆਮ ਦੇ ਵਿਸ਼ੇਸ਼ ਸਿਲਵਰ-ਜੁਬਲੀ ਸਮਾਗਮ ਵਿਚ ਚਾਹੁੰਦਿਆਂ ਵੀ ਨਾਂ ਪਹੁੰਚ ਸਕਣਾਂ ਮੇਰੀ ਬਦਕਿਸਮਤੀ ਹੀ ਹੈ। ਖਿਮਾ ਕਰਨਾ।

ਫਿਰ ਵੀ ਇਸ ਸ਼ੁਭ ਮੌਕੇ ਮੈ ਤੁਹਾਡੀ ਹਿੰਮਤ, ਲਗਨ, ਸੰਪਾਦਕੀ ਸੂਝ-ਬੂਝ, ਸਿਰੜ ਅਤੇ ਸਾਡੇ ਵਰਿਆਮ ਨੂੰ ਇਕ ਖਾਸ ਬੁਲੰਦੀ ਪ੍ਰਦਾਨ ਕਰਨ ਲਈ ਸ਼ੁਕਰੀਆ ਅਦਾ ਕਰਦਾ ਹਾਂ — ਤੁਹਾਨੂੰ ਮੁਬਾਰਕ ਭੇਜਦਾ ਹਾਂ। ਵਰਿਆਮ ਪਰਿਵਾਰ ਲਈ ਸ਼ੁਭ ਕਾਮਨਾਵਾਂ ਭੇਜ ਕੇ ਮੈਨੂੰ ਬੜੀ ਖੁਸ਼ੀ ਹੋ ਰਹੀ ਹੈ।

ਵਰਿਆਮ ਮੈਨੂੰ ਲਗਾਤਾਰ ਮਿਲਦਾ ਹੈ। ਇਸਨੂੰ ਮੈਂ ਬੜੀ ਦਿਲਚਸਪੀ ਨਾਲ ਪੜ੍ਹਦਾ ਹਾਂ। ਜਗਦੀਸ਼ ਵਰਿਆਮ - ਵਰਿਆਮ ਸਿੰਘ ਸੰਧੂ ਦਾ ਜੋੜ ਪੰਜਾਬੀ ਸਾਹਿਤ ਲਈ ਸ਼ੁਭ ਸ਼ਗਨ ਹੈ। ਇਸ ਜਸ਼ਨ ਦੇ ਮੌਕੇ ਮੈਂ ਵਰਿਆਮ ਨੂੰ ਮਿਲੇ, ਵਰਿਆਮ ਸੰਧੂ ਵਲੋਂ ਮਿਲੇ ਸਹਿਯੋਗ ਲਈ ਵੀ ਆਪਣੇ ਮਿੱਤ੍ਰ ਨੂੰ ਢੇਰ ਸਾਰੀਆਂ ਮੁਬਾਰਕਾਂ ਭੇਜਦਾ ਹਾਂ।

**ਦਲਬੀਰ, ਜੌੜਾ ਦੇ ਲੇਖ ਵੀ ਬੜੇ ਟੁੰਬਵੇਂ ਸਨ। ਤੁਹਾਡੀ** ਸ਼ਖਸੀਅਤ, ਸਾਫਗੋਈ, ਸੁੰਦਰ ਪਹਿਰਾਵਾ ਸਾਦਾ ਜੀਵਨ, ਪਰਚੇ ਪ੍ਰਤੀ ਸਮਰਪਤ ਭਾਵਨਾ — ਇਹ ਸਭ ਉਪਰਲੇ ਦੋਹਾਂ ਲੇਖਾਂ ਵਿਚੋਂ ਝਲਕਦੀ ਹੈ।

ਇਕ ਵਾਰ ਫਿਰ ਤੁਹਾਨੂੰ ਵਧਾਈਆਂ!

***—ਮੁਖਤਾਰ ਗਿਲ***

*ਪ੍ਰੀਤ ਨਗਰ, ਅੰਮ੍ਰਿਤਸਰ*

* * * * *

ਆਪ ਦਾ ਸੁਨੇਹਾ ਮਿਲਿਆ ਬਹੁਤ ਚੰਗਾ ਲੱਗਾ। ਸ. ਜਗਦੀਸ਼ ਸਿੰਘ ਵਰਿਆਮ ਮੇਰੇ ਬਹੁਤ ਸੁਹਿਰਦ ਮਿੱਤਰ ਹਨ ਅਤੇ ਇਨ੍ਹਾਂ ਦੀ ਘਾਲਨਾ ਦਾ ਮੈਂ ਹਮੇਸ਼ਾ ਹੀ ਪ੍ਰਸ਼ੰਸਕ ਰਿਹਾ ਹਾਂ। ਚੰਗੇ ਲਿਖਾਰੀ ਤੇ ਚੰਗੇ ਬੁਲਾਰੇ ਹੋਣ ਦੇ ਨਾਲ ਨਾਲ ਚੰਗੇ ਆਰਗੇਨਾਈਜ਼ਰ ਵੀ ਹਨ। ਨਾਮਧਾਰੀ ਸਿੱਖ ਸਮਾਜ ਵਿਚ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਤੇ ਆਪਣੇ ਉੱਚੇ ਕਿਰਦਾਰ ਕਰਕੇ ਇਨ੍ਹਾਂ ਦੀ ਇਕ ਨਿਵੇਕਲੀ ਥਾਂ ਹੈ। ਸ਼ਾਲਾ ਇਨ੍ਹਾਂ ਦਾ ਸਾਥ ਸਾਨੂੰ ਮਿਲਦਾ ਰਹੇ।

ਕੁਝ ਖਾਸ ਰੁਝੇਵਿਆਂ ਕਾਰਨ ਦਿਲੀ ਖਾਹਿਸ਼ ਹੋਣ ਤੇ ਵੀ ਹਾਜ਼ਰ ਨਹੀਂ ਹੋ ਸਕਾਂਗਾ ਮੁਆਫ਼ੀ ਚਾਹੁੰਦਾ ਹਾਂ ਜੀ।

***—ਸੁਰਿੰਦਰਪਾਲ ਸਿੰਘ ਸਚਦੇਵ***

*ਸੁੰਦਰ ਨਗਰ (ਹਿਮਾਚਲ)*

I am in reciept of your letter regarding Silver Juble of Monthly Wariyam.

Perhaps, you are aware that I am bed

ridden since 1995. But I am recieving the montly regnlarly. I dropped no rrply from him. You are aware that Mr. Jagdish Singh is my friend and he was \kind enongh to bring Guru Jagjit Singh Maharaj to my office when I was working in the Academy of Art, Culture & Languages, Jammu as Editor Punjabi. I congatulate Mr. Jagdish Singh on this occassion.

***Amrik Singh***

***Subash Nagar***

***Jammu***

* * * * *

ਆਪ ਜੀ ਵਲੋਂ ਮਿਤੀ ੧੨-੪-੨੦੦੧ ਦਾ ਭੇਜਿਆ ਸਦਾ ਪੱਤਰ ਬਾਬਤ ਮਾਸਕ ਵਰਿਆਮ ਸਿਲਵਰ-ਜੁਬਲੀ ਉਤਸਵ ਕਮੇਟੀ ਸਬੰਧੀ ਦੇਰੀ ਨਾਲ ਪ੍ਰਾਪਤ ਹੋਇਆ ਹੈ ਜਿਸ ਕਰਕੇ ਆਪ ਜੀ ਦੇ ਅਤੇ ਸਾਧ ਸੰਗਤ ਦੇ ਦਰਸ਼ਨ ਨਹੀਂ ਕਰ ਸਕਿਆ ਹਾਂ।

***—ਮੀਤ ਪ੍ਰਧਾਨ ਦੀ ਸਿੱਖ ਐਜੂਕੇਸ਼ਨ ਸੁਸਾਇਟੀ ਸ਼੍ਰੋਮਣੀ ਬੁੱਢਾ ਦਲ (ਪੰਜਵਾਂ ਤਖਤ)***

*ਰਜਿ. ਪਟਿਆਲਾ*

* * * * *

ਆਪ ਵਲੋਂ ਭੇਜਿਆ ਅਭਿਨੰਦਨ ਗ੍ਰੰਥ ਪੁਜ ਗਿਆ ਹੈ ਰੂਹ ਖੁਸ਼ ਹੋ ਗਈ ਹੈ — ਇੰਜ ਜਾਪਿਆ ਹੈ ਜਿਵੇਂ ਗੁਰਬਾਣੀ ਵਿਚ ਆਇਆ ਹੈ — 'ਮੈਂ ਸਾਈਂ ਦਾ ਪਹਿਲਵਾਨੜਾ- ਮੈਂ ਗੁਰਮਿਲ ਉੱਚ ਦੁਮਾਲੜਾ!' ਤੁਸੀ ਸੱਚੋਂ ਹੀ ਗੁਰੂ ਜੀ ਵਲੋਂ ਨਿਵਾਜੇ ਉੱਚ ਦੁਮਾਲੜੇ ਹੋ। ਸਭ ਸਤਿਗੁਰਾਂ ਦੀਆਂ ਬਖਸ਼ਿਸ਼ਾਂ ਹਨ।

ਏਸ ਸੁੰਦਰ ਗ੍ਰੰਥ ਤਿਆਰ ਕਰਨ ਵਾਲਿਆਂ ਦਾ ਵੀ ਮੇਰੇ ਵਲੋਂ ਧੰਨਵਾਦ ਕਰ ਦੇਣਾ।

ਬਹੁਤ-ਬਹੁਤ ਮੁਬਾਰਕ!

***—ਪ੍ਰੀਤਮ ਸਿੰਘ***

*ਨਵਯੁੱਗ ਪਬਲਿਸ਼ਰ ਦਿੱਲੀ।*

* * * * *

ਆਪ ਦਾ ਘੱਲਿਆ "ਵਰਿਆਮ" ਦਾ ਸਿਲਵਰ-ਜੁਬਲੀ ਅੰਕ ਪ੍ਰਾਪਤ ਹੋਇਆ। ਇਹ ਤਾਂ ਸੱਚ ਮੁੱਚ ਦਾ ਯਾਦਗਾਰੀ ਅੰਕ ਹੈ। ਆਪ ਦੀ ਪ੍ਰਾਪਤੀ ਲਈ ਵਧਾਈ!....

***—ਮਹਿੰਦਰ ਸਿੰਘ ਜੋਸ਼ੀ***

*ਡੇਰਾ ਬਾਬਾ ਜੈਮਲ ਸਿੰਘ ਡੇਰਾ ਬਿਆਸ*

* * * * *

ਵਰਿਆਮ ਦਾ ਸਿਲਵਰ-ਜੁਬਲੀ ਅੰਕ ਪ੍ਰਾਪਤ ਹੋਇਆ ਹੈ ਜਿਸ ਲਈ ਮੈਂ ਆਪ ਦਾ ਧੰਨਵਾਦੀ ਹਾਂ। ਵੱਡ-ਆਕਾਰੀ ਅੰਕ, ਸੁੰਦਰ ਤੇ ਭਾਵਭੂਰਤ ਮੈਟਰ ਨਾਲ ਭਰਪੂਰ ਹੈ। ਇਸ ਖੂਬਸੂਰਤ ਉਪਰਾਲੇ ਲਈ ਆਪ ਨੂੰ ਅਤੇ ਆਪ ਦੇ ਸਹਿਯੋਗੀਆਂ ਨੂੰ ਮੁਬਾਰਕਬਾਦ ਭੇਜਦਾ ਹਾਂ।

***—ਨਵਰਾਹੀ ਘੁਗਿਆਣਵੀ***

*ਫਰੀਦਕੋਟ*

੨੯ ਅਪ੍ਰੈਲ, ੨੦੦੧ ਦਾ ਸਿਲਵਰ-ਜੁਬਲੀ ਸਮਾਗਮ ਆਪਣੀ ਮਿਸਾਲ ਆਪ ਸੀ। ਖੱਚਾ ਖੱਚ ਭਰਿਆ ਦੇਸ਼ ਭਗਤ ਯਾਦਗਾਰ ਹਾਲ ਤੇ ਵਿਭਿੰਨ ਖੇਤਰਾਂ ਚੋਂ ਆਏ ਹੋਏ ਸਰੋਤਾ ਗਣ 'ਮਾਸਿਕ ਵਰਿਆਮ' ਦੀ ੨੫ ਸਾਲਾ ਸਫ਼ਲ ਕਾਰਗੁਜ਼ਾਰੀ ਦਾ ਪ੍ਰਤੱਖ ਪ੍ਰਮਾਣ ਸੀ। ਵਾਹਿਗੁਰੂ ਤੁਹਾਨੂੰ ਹੋਰ ਉੱਦਮ ਤੇ ਬੱਲ ਬਖਸ਼ੇ ਤਾ ਕਿ ਆਪਣੇ ਆਦਰਸ਼ਾਂ ਦੀ ਪੂਰਤੀ ਹਿਤ ਤੁਸੀਂ ਵਧੇਰੇ ਭਰਪੂਰ ਯੋਗਦਾਨ ਪਾ ਸਕੋ।

***—ਸੁਰਜੀਤ ਸਿੰਘ ਮਿਨਹਾਸ***

*(ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ) ਜਲੰਧਰ*

* * * * *

ਮੈਂ ਭਾਵੇ ਲਿਖਾਰੀ ਤਾਂ ਨਹੀ ਪਰ ਜਿਉਂ ਜਿਉਂ ਇਸ ਉਪਰ ਦਸੇ ਅੰਕ ਨੂੰ ਪੜ੍ਹਦਾ ਗਿਆ ਤਾਂ ਹਰ ਲੇਖ ਵਿਚ ਨਵੀਂ ਤੋਂ ਨਵੀਂ ਜਾਣਕਾਰੀ ਮਿਲਦੀ ਗਈ। ਜਿਸ ਗਲ ਨੇ ਮੈਨੂੰ ਇਹ ਗਲਤ ਮਲਤ ਜੇਹੇ ਅਖਰ ਲਿਖਣ ਲਈ ਮਜਬੂਰ ਕੀਤਾ ਉਹ ਹੈ ਸ੍ਰੀ ਬਲਬੀਰ ਸਿੰਘ ਜੀ ਰਾਗੀ ਵਲੋਂ ਜਾਣਕਾਰੀ ਭਰਪੂਰ ਲੇਖ। ਜਿਸ ਵਿਚ ਉਨਾਂ ਨੇ ਵਰਿਆਮ ਜੀ ਦੀਆਂ ਖਾਸੀਅਤਾਂ ਦੀ ਤਾਰੀਫ ਦੇ ਨਾਲ ਉਨਾਂ ਦੇ ਰਾਗੀ ਹੋਣ ਦੀ ਵੀ ਬਹੁਤ ਸੋਹਣੇ ਢੰਗ ਨਾਲ ਤਾਰੀਫ ਕੀਤੀ ਹੈ।

ਮੈਂ ਜਦੋਂ ਤੋਂ ਵਰਿਆਮ ਦਾ ਗਾਹਕ ਬਣਿਆ ਹਾਂ ਅਕਸਰ ਜਗਦੀਸ਼ ਜੀ ਦੇ ਲੇਖਾਂ ਵਿਚੋਂ ਰਾਗਾਂ ਬਾਰੇ ਜਾਣਕਾਰੀ ਪੜ੍ਹਦਾ ਰਹਿੰਦਾ ਸਾਂ ਤੇ ਸੋਚਦਾ ਸਾਂ ਕਿ ਕੌਣ ਏਨਾਂ ਨੂੰ ਏਨੀ ਜਾਣਕਾਰੀ ਦਿੰਦਾ ਹੋਵੇ। ਹਰ ਗਾਏ ਜਾਣ ਵਾਲੇ ਸ਼ਬਦ ਦਾ ਰਾਗ ਤੇ ਉਸਦੀ ਲੈ ਨੂੰ ਨੋਟ ਕਰਨਾ ਜਾਂ ਸਮਝਣਾਂ ਬਹੁਤ

ਮੁਸ਼ਕਲ ਹੈ। ਅਜ ਜਦੋਂ ਸਵੇਰੇ ਸਵੇਰੇ ਵਰਖਾ ਦੀ ਕਿਣ-ਮਿਣ ਵਿਚ ਅੰਦਰ ਬੈਠਾ ਬਲਬੀਰ ਸਿੰਘ ਦਾ ਲੇਖ ਪੜ੍ਹ ਰਿਹਾ ਸਾਂ ਤਾਂ ਮੇਰੇ ਦਿਲ ਵਿਚ ਖਿਆਲ ਆ ਰਿਹਾ ਸੀ ਕਿ ਜਗਦੀਸ਼ ਜੀ ਕਿਡੇ ਵਡੇ ਛੁਪੇ ਰੁਸਤਮ-ਏ-ਹਿੰਦ ਹਨ।

ਮੈਂ ਅਜੇ ਸਿਲਵਰ-ਜੁਬਲੀ ਅੰਕ ਹੀ ਪੜ੍ਹ ਸਕਿਆ ਹਾਂ। ਜਿਥੇ ਮੇਰੇ ਦਿਲ ਵਿਚ ਇਸ ਗਲ ਦੀ ਖੁਸ਼ੀ ਹੈ ਕਿ ਸਿਲਵਰ-ਜੁਬਲੀ ਸਮਾਗਮ ਬਹੁਤ ਖੁਸ਼ੀਆਂ ਭਰਿਆਂ ਸੰਪੰਨ ਹੋਇਆ ਤੇ ਉਸਦਾ ਅੰਕ ਪਾਠਕਾਂ ਤਕ ਪੁਜ ਗਿਆ, ਉਥੇ ਨਾਮ ਮਾਤਰ ਰੰਜਸ਼ ਵੀ ਹੈ ਕਿ ਮੈਂ ਇਸ ਸਮਾਗਮ ਤੇ ਸੱਦਾ ਪਤਰ ਆਉਣ ਤੇ ਆਪਣੇ ਹਾਜ਼ਰ ਨਾ ਹੋਣ ਬਾਰੇ ਲਿਖਿਆ ਸੀ ਪਰ ਮੇਰੇ ਉਨਾਂ ਲਫਜਾਂ ਦਾ ਕਿਤੇ ਜ਼ਿਕਰ ਨਹੀਂ ਆਇਆ। ਜੇਕਰ ਕਿਸੇ ਰਦੀ ਦੇ ਪੁਰਜੇ ਤੇ ਹੀ ਉਤਰ ਵਜੋਂ ਚਾਰ ਲਫਜ਼ ਲਿਖ ਦਿਤੇ ਜਾਂਦੇ ਤਾਂ ਮੈਂ ਸਮਝ ਲੈਂਦਾ ਕਿ ਮੇਰੀ ਹਾਜ਼ਰੀ ਲਗ ਗਈ ਹੈ। ਮੈਂ ਨਾ ਤਾਂ ਸਰਮਾਏਦਾਰ ਹਾਂ ਨਾ ਲਿਖਾਰੀ ਪਰ ਪਾਠਕਾਂ ਵਿਚ ਜ਼ਰੂਰ ਸ਼ਾਮਲ ਹਾਂ ’ਤੇ ਉਹ ਵੀ ਇਕ ਵਿਸਰਿਆ ਭੁਲਿਆ ਕਿਸ ਦੀ ਨਜ਼ਰ ਥਲੇ ਨਾ ਆਉਣ ਵਾਲਾ।

ਖੈਰ: ਜੋ ਕੁਝ ਉਨਾਂ ਦੀਆਂ ਨਜ਼ਰਾਂ ਵਿਚ ਹੈ ਮੈਂ ਉਸੇ ਤੇ ਸੰਤੁਸ਼ਟ ਹਾਂ ਹੋਰ ਨਹੀਂ ਤਾਂ ਇਕ ਪਾਠਕ ਦੇ ਤੌਰ ਤੇ ਤਾਂ ਥੋੜਾ ਬਹੁਤ ਯਾਦ ਤੇ ਹਾਂ।

ਅੰਕ ਵੇਖਕੇ ਬਹੁਤ ਖੁਸ਼ੀ ਹੋਈ ਹੈ। ਮੇਰੀ ਦਿਲੋਂ ਏਹੀ ਖਾਹਸ਼ ਹੈ ਕਿ ਸਤਿਗੁਰੂ ਜੀ ਜਗਦੀਸ਼ ਸਿੰਘ ਜੀ ਦੀ ਲੰਮੀ ਉਮਰ ਬਖਸ਼ਸ਼ ਕਰਨ ਤੇ ਆਉਣ ਵਾਲੇ ਭਵਿਖ ਵਿਚ ਵਰਿਆਮ ਏਸ ਤੋਂ ਵੀ ਵਧ ਚੜਕੇ ਆਪਣੇ ਪਾਠਕਾਂ ਦੀ ਸੇਵਾ ਖੋਜ ਭਰਪੂਰ ਲੇਖਾਂ ਤੇ ਸ੍ਰੀ ਸਤਿਗੁਰੂ ਜੀ ਬਾਰੇ ਇਤਿਹਾਸਕ ਤੱਥਾਂ ਰਾਹੀਂ ਕਰਦਾ ਰਹੇ। ਅੰਤ ਵਿਚ ਮੈਂ ਸ੍ਰੀ ਜਗਦੀਸ਼ ਸਿੰਘ ਜੀ ਨੂੰ ਸਿਲਵਰ-ਜੁਬਲੀ ਖੁਸ਼ੀਆਂ ਖੇੜਿਆਂ ਨਾਲ ਸੰਪੰਨ ਹੋਣ ਦੀ ਵਧਾਈ ਦਿੰਦਾ ਹਾਂ। ਜੇਕਰ ਅਦਾਰਾ ਵਰਿਆਮ ਨੂੰ ਵੀ ਵਧਾਈ ਨਾ ਦਿਆਂ ਤਾਂ ਮੇਰੀ ਵਧਾਈ ਅਧੂਰੀ ਰਹਿੰਦੀ ਹੈ। ਸੋ ਮੈਂ ਸਾਰੇ ਅਦਾਰੇ ਨੂੰ ਬਹੁਤ ਬਹੁਤ ਵਧਾਈ ਪੇਸ਼ ਕਰਦਾ ਹਾਂ। ਆਸ ਕਰਦਾ ਹਾਂ ਕਿ ਮੇਰੀ ਇਸ ਵਧਾਈ ਨੂੰ ਜ਼ਰੂਰ ਕਬੂਲ ਕਰਨਗੇ।

***ਆਤਮਾ ਸਿੰਘ ਜੌਹਲ***

***ਸ੍ਰੀ ਭੈਣੀ ਸਾਹਿਬ***

*****

੨੫ ਸਾਲਾ ਭਰ-ਜਵਾਨ ਸੁਹਣਾ-ਸੁਣੱਖਾ, ਸਿਹਤਮੰਦ, ਸਾਹਸ-ਸੱਚ ਦਾ ਪ੍ਰਤਿਨਿਧ, ਇਤਿਹਾਸ ਦੀਆਂ ਅਮਿੱਟ ਪੈੜਾਂ ਨੂੰ ਪੇਸ਼ ਕਰਦਾ, ਸਤਿਗੁਰੂ ਜਗਜੀਤ ਸਿਘ ਜੀ ਦੀ ਸਰਪ੍ਰਸਤੀ ਦਾ ਦਮ ਭਰਦਾ ‘ਵਰਿਆਮ’ ਕੱਲ ਮਿਲਿਆ। ਕਿਆ ਬਾਤ ਹੈ।

ਮੈਂ ਫੋਕੀ ਤੇ ਫ਼ਾਲਤੂ ਵਾਹ-ਵਾਹ ਤੋਂ ਪਰਹੇਜ਼ ਕਰਦਾ ਹਾਂ ਪਰ ਹੱਕ-ਸੱਚ ਦੀ ਗੱਲ ਕਰਨਾ ਆਪਣਾ ਇਖ਼ਲਾਕੀ ਫ਼ਰਜ਼ ਸਮਝਦਾ ਹਾਂ। ‘ਵਰਿਆਮ’ ਦੀ ‘ਵਰਿਆਮਗੀ’ ਸਦਾ ਸਥਿਰ ਰਹੇਗੀ। ਇੱਕ ਤਾਂ ‘ਵਰਿਆਮ’ ਓਸ ਲਾਸਾਨੀ ਸੂਰਮੇ, ਯੋਧੇ, ਬਲੀ ਤੇ ਮਹਾਨ ਸਾਹਿਤਕਾਰ ਨਾਲ ਜੁੜਿਆ ਹੋਇਆ ਹੈ ਜੀਹਨੇ ੪੨ ਦੀ ਉਮਰ ਵਿੱਚ ਉਹ ਕੁਝ ਕੀਤਾ ਜਿਹੜਾ ਸੰਸਾਰ ਵਿੱਚ ਕਿਸੇ ਨੇ ਨਹੀਂ ਕੀਤਾ। ਦੂਜੇ ਇਹ ਸ਼ਬਦ ਓਸ ਮਹਾਨ-ਰੱਬੀ ਸ਼ਖਸੀਅਤ ਨਾਲ ਵੀ ਜੁੜਿਆ ਇਹਨਾਂ ਸਿੱਖੀ ਸੱਭਿਆਚਾਰ ਸਿੱਖੀ ਕਿਰਦਾਰ ਤੇ ਸਿੱਖੀ ਵਿਰਾਸਤ ਨੂੰ ਮੁੜ ਸੁਰਜੀਤ ਕੀਤਾ। ਇਹੋ ਜੇਹੇ ‘ਵਰਿਆਮ’ ਸੰਸਾਰ ਵਿੱਚ ਵਿਰਲੇ ਤੇ ਇਕੱਲੇ ਹੀ ਹੁੰਦੇ ਹਨ। ਤੁਸੀਂ ਉਸ ਸੇਧ ਤੇ ਨਿਸ਼ਾਨੇ ਨੂੰ ਮੁੱਖ ਰੱਖਕੇ ਟੁਰ ਰਹੇ ਹੋ। ਆਉਣ ਵਾਲੀਆਂ ਪੀੜੀਆਂ ਇਹਦਾ ਮੁੱਲ ਪਾਉਣਗੀਆਂ, ਦੇਣਦਾਰ ਹੋਣਗੀਆਂ।

ਕਿਉਂਕਿ ਸਾਡੇ ਮਹਾਨ ਪੁਰਖਿਆ ਨੇ ਸਮੁੱਚੀ ਮਨੁੱਖਤਾ ਦੇ ਭਲੇ ਦੀ ਗੱਲ ਕੀਤੀ ਹੈ, ਊਚ-ਨੀਚ ਤੇ ਭੇਤ-ਭਾਵ ਤੋਂ ਉਹ ਮੁਕਤ ਰਹੇ ਹਨ। ਏਸ ਲਈ ‘ਵਰਿਆਮ’ ਦੇ ਸੁਭਾ ਤੇ ਇਹਦੀ ਸੀਰਤ ਨੂੰ ਵਧੇਰੇ ਮੋਕਲਾ ਕਰਨ ਦੀ ਲੋੜ ਹੈ। ਉਪਰਲੇ ਤੇ ਬਾਹਰਲੇ ਪਹਿਰਾਵੇ ਦੇ ਨਾਲ ਨਾਲ ਇਹ ਇਨਸਾਨੀਅਤ ਦੇ ਸੱਚ ਨਾਲ ਵੀ ਜੁੜਿਆ ਰਹੇ, ਏਹੀ ਮੇਰੀ ਸੁਹਿਰਦ ਕਾਮਨਾ ਹੈ।

ਵਾਹਿਗੁਰੂ ਤੁਹਾਨੂੰ ਇਸ ਸਾਹਸ ਤੇ ਸੁਹਿਰਦਤਾ ਭਰੇ ਰਾਹ ਉੱਤੇ ਟੁਰਣ ਦੀ ਹੋਰ ਤੌਫ਼ੀਕ ਦੇਵੇ। ਹੱਕ, ਸੱਚ ਤੇ ਨਿਆਂ ਦਾ ਪਹਿਰੇਦਾਰ ਬਣਕੇ ‘ਵਰਿਆਮ’ ਆਪਣੀ ‘ਵਰਿਆਮਗੀ’ ਤੇ ਹਮੇਸ਼ਾ ਕਾਇਮ ਰਹੇ। ਹੱਕ ਸੱਚ ਤੇ ਨਿਆਂ ਦੀ ਗੱਲ ਕਰਨੀ ਕੋਈ ਸੌਖੀ ਗੱਲ ਨਹੀਂ ਹੁੰਦੀ। ਸੌਖੀ ਗੱਲ ਤਾਂ ਹਰ ਕੋਈ ਕਰ ਲੈਂਦਾ ਹੈ।

***—ਡਾ. ਅਜੀਤ ਸਿੰਘ***

***ਦਿੱਲੀ***

*****

ਤੁਹਾਡਾ ਵਰਿਆਮ ਨੰਬਰ ਸਿਰ ਵਿਚ ਹਥੌੜੇ ਦੀ ਚੋਟ ਵਾਂਗ ਆ ਵੱਜਾ! ਮੈਂ ਕਰਮਾਂ ਮਾਰਿਆ, ਆਵਾਰਾ ਗਰਦੀ ਹੀ ਕਰਦਾ ਰਹਿ ਗਿਆ, ਇਸ ਵਿਚ ਪੈੜਾਂ ਨਾ ਕਰ ਸਕਿਆ। ਮਹਿਫਲ ਜੁੜੀ ਸਭ ਅਨੰਦੋ ਅਨੰਦ ਹੋਏ, ਪਰ ਮੈਂ ਖਾਲੀ ਦਾ ਖਾਲੀ ਰਹਿ ਗਿਆ, ਇਹ ਸਭ ਮੇਰੀ ਬੇਪਰਵਾਹੀ ਦਾ ਸਬੂਤ ਐ, ਕੋਈ ਖੂਹ ਪਿਆਸੇ ਕੋਲ ਚਲ ਕੇ ਨਹੀਂ ਆਉਂਦਾ।

ਮੈਂ ਭਰਾਵਾ, ਕਸੂਰਵਾਰ ਆਂ ਤੇ ਆਪਣੇ ਮੁਜਰਮ ਨੂੰ ਆਪ ਹੀ ਇਕ ਹਜ਼ਾਰ ਰੁਪਇਆ ਜੁਰਮਾਨਾ ਕਰਦਾ ਆਂ। ਛੇਤੀ ਜੁਰਮਾਨਾ ਜਮਾਂ ਕਰਵਾਉਣ ਆਵਾਂਗਾ, ਤਾਂ ਜੋ ਦੋਸ਼ ਤੋਂ ਬਰੀ ਹੋ ਸਕਾਂ। ਬਈ ਜੁਰਮ ਦੀ ਸਜ਼ਾ ਤਾਂ ਮਿਲਣੀ ਹੀ ਚਾਹੀਦੀ ਹੈ। ਜੁਰਮਾਨਾ ਤਾਰਨ ਨਾਲ ਮਾਫੀ ਵੀ ਮੰਗਾਂਗਾ।

ਆਦਰ ਸਤਿਕਾਰ ਖਿਮਾਂ ਦਾ ਜਾਚਕ

***—ਜਸਵੰਤ ਸਿੰਘ ਕੰਵਲ***

***ਢੁੱਡੀਕੇ***

*****

ਪਿਆਰੇ ਵਰਿਆਮ ਜੀ!

ਮੈਂ ਇਸੇ ਨਾਮ ਨਾਲ ਮੁਖਾਤਿਬ ਹੋਵਾਂਗਾ। ਕਿਉਂਕਿ ਜੇ ਵਰਿਆਮ ਪੰਝੀ ਸਾਲ ਹੋਰ ਜਿਉ ਗਿਆ ਤਾਂ ਲੋਕ ਜਗਦੀਸ਼ ਨੂੰ ਭੁਲ ਜਾਣਗੇ ਅਤੇ ਉਹ ਵਰਿਆਮ ਵਿਚ ਵਿਲੀਨ ਹੋ ਜਾਣਗੇ।

ਮੈਨੂੰ ਹਮੇਸ਼ਾ ਇਹ ਪਛਤਾਵਾ ਰਹੇਗਾ ਕਿ ਮੈਂ ਤੁਹਾਡੇ ਸਨਮਾਨ ਸਮਾਰੋਹ ਵਿਚ ਸ਼ਾਮਲ ਨ ਹੋ ਸਕਿਆ। ਮਜਬੂਰੀ ਸੀ! ਮਜਬੂਰੀ ਇਹ ਸੀ ਕਿ ਇਕ ਬਰਿਟਸ਼ ਕੰਪਨੀ ਬੱਚਿਆਂ ਦੀ ਇਕ ਫਿਲਮ ਬਣਾ ਰਹੀ ਸੀ, ਜਿਸਦੀ ਸ਼ੂਟਿੰਗ ਕੁਲੂ ਵਿਚ ਹੋਣੀ ਸੀ ਅਤੇ ਉਸ ਵਿਚ ਮੇਰੇ ਦੋਹਤਰੇ ਦਾ ਮੇਨ ਰੋਲ ਸੀ। ਉਸ ਨਾਲ ਇਕ ਗਾਰਡੀਅਨ ਚਾਹੀਦਾ ਸੀ। ਗੁਣਾ ਮੇਰੇ 'ਤੇ ਪਿਆ। ਕਿਉਂਕਿ ਹੋਰ ਕਿਸੇ ਕੋਲ ਵਕਤ ਨਹੀਂ ਸੀ।

ਸ਼ੂਟਿੰਗ ਤੋਂ ਵਾਪਸ ਆਏ ਤਾਂ ਤੁਹਾਡੇ ਫੰਕਸ਼ਨ ਦੀ ਚਿੱਠੀ ਆਈ ਪਈ ਸੀ। ਤਾਰੀਖ ਨਿਕਲ ਚੁੱਕੀ ਸੀ। ਡਾਢਾ ਅਫਸੋਸ ਹੋਇਆ।

'ਵਰਿਆਮ' ਦਾ ਵਿਸ਼ੇਸ਼ ਅੰਕ ਮਿਲਿਆ। ਦੂਜੇ ਵਰਿਆਮ ਹੁਰਾਂ ਦਾ ਸੰਪਾਦਿਤ ਕੀਤਾ ਹੋਇਆ। ਇਹੋ ਜਹੇ ਸੰਪਾਦਕ ਦੇ ਹੱਥ ਤਾਂ ਨਹੀਂ, ਕਲਮ ਚੁੰਮਣ ਨੂੰ ਦਿਲ ਕਰਦਾ ਹੈ।

ਵਿਸ਼ੇਸ਼ ਅੰਕ ਇਕ ਇਤਿਹਾਸਕ ਦਸਤਾਵੇਜ ਹੈ ਜੋ ਜ਼ਿੰਦਗੀ ਦੇ ਹਰੇਕ ਪਹਿਲੂ 'ਤੇ ਰੋਸ਼ਨੀ ਪਾਉਂਦਾ ਹੈ। ਕੀ ਧਾਰਮਿਕ, ਕੀ ਸਮਾਜਿਕ ਅਤੇ ਰਾਜਨੀਤਕ।

ਕਾਰ ਦੀਆਂ ਚਾਬੀਆਂ ਵੀ ਮਿਲ ਗਈਆਂ। ਇਹ ਬਖਸ਼ਿਸ਼ ਤਾਂ ਬਹੁਤ ਪਹਿਲਾਂ ਹੋਣੀ ਚਾਹੀਦੀ ਸੀ।

ਹੋਰ ਕੀ ਲਿਖਾਂ ? ਇਤਿਹਾਸ ਤਾਂ ਤੁਸੀਂ ਬਣਾ ਗਏ। ਅਸੀਂ ਢਾਡੀ ਦੇ ਫਾਡੀ ਰਹਿ ਗਏ।

ਢੇਰ ਸਾਰੀਆਂ ਸ਼ੁਭ ਕਾਮਨਾਮਾਂ ਸਹਿਤ ਤੁਹਾਡਾ ਨਾਚੀਜ ਪ੍ਰਸੰਸਕ।

***—ਪ੍ਰੀਤਮ ਸਿੰਘ ਪੰਛੀ***

***ਦਿੱਲੀ***

****

ਆਪ ਜੀ ਵਲੋਂ ਵਰਿਆਮ ਦਾ ਸੋਵੀਨਾਰ ਮਿਲ ਗਿਆ ਏ। ਆਪ ਜੀ ਦਾ ਧੰਨਵਾਦੀ ਹਾਂ।

ਨਵੀਂ ਕਿਤਾਬ ਆਪ ਜੀ ਨੂੰ ਉਸ ਦਿਨ ਹੀ ਦੇਣੀ ਸੀ। ਜਿਸ ਦਿਨ ਆਪ ਜੀ ਦਾ ਸਨਮਾਨ ਸੀ। ਪਰ ਵੱਡੇ ਮੇਲੇ ਵਿਚ ਦੇਖ ਨਹੀਂ ਸਕਿਆ।

ਹੁਣ ਤਾਂ ਕਾਰ ਵਾਲੇ ਹੋ ਗਏ ਹੋ ਨਾ ਜੀ ? ਸਤਿਗੁਰਾਂ ਦੀ ਮੇਹਰ ਜਿਸ ਤੇ ਹੋਵੇ। ਉਸ ਨੂੰ ਖ਼ੁਸ਼ ਕਰ ਕੇ ਹੀ ਛੱਡਦੇ ਹਨ।

ਕਵੀ ਜੀ ਰਹਿ ਗਏ ਹਨ। ਕਦੀ ਮੈਂ ਇਹਨਾਂ ਨੂੰ ਹਿਰਨਾਂ ਵਾਂਗ ਦੌੜਦਾ ਤੇ ਤੁਰਦਾ ਵੇਖਦਾ ਹੁੰਦਾ ਸੀ। ਅੱਜ ਆਸਰੇ ਨਾਲ ਤੁਰਦੇ ਹਨ। ਮੇਰਾ ਕਵੀ ਤੇ ਮੇਰਾ 'ਪ੍ਰੀਤਮ' ਵੀ ਏ। ਮੈਂ ਇਸ ਮਨੁੱਖ ਕੋਲੋਂ ਬਹੁਤ ਸਾਰੀਆਂ ਖੁਸ਼ੀਆਂ ਲਈਆਂ ਹਨ। ਅਜੇ ਉਸ ਦਾ ਮੂੰਹ ਚੁੰਮ ਲੈਂਦਾ ਹਾਂ ਤੇ ਉਹ ਵੀ ਮੇਰਾ ਮੂੰਹ ਚੁੰਮ ਲੈਂਦਾ ਏ। ਜਿਸ ਪਿਆਰ ਨੂੰ ਅੱਜ ਦਾ ਮਨੁੱਖ ਤਰਸ ਕਿਹਾ ਏ। ਇਹ ਪਿਆਰ ਮਸਾਂ ਇਕ ਦੂਸਰੇ ਨੂੰ ਬਹੁਤ ਦਿੱਤਾ ਏ। ਤੇ ਜਿੰਨਾਂ ਚਿਰ ਜਿਊਂਦੇ ਰਹਾਂਗੇ। ਇਕ ਦੂਸਰੇ ਨੂੰ ਦਿੰਦੇ ਰਵਾਂਗੇ। ਢਿੱਲਾ ਹੋਇਆ ਵੀ ਮੈਨੂੰ ਸੋਹਣਾ ਲਗਦਾ ਏ ਕਵੀ ਜੀ। ਵਾਹਿਗੁਰੂ ਸੇਹਤ ਠੀਕ ਕਰੇ। ਸਭ ਨੂੰ ਨਿੱਘੀ ਯਾਦ।

***—ਹਰਭਜਨ ਸਿੰਘ ਬਾਜਵਾ***

***ਬਟਾਲਾ***

ਵਰਿਆਮ ਦਾ ਆਪ ਵਲੋਂ ਘੱਲਿਆ ਸਿਲਵਰ ਜੁਬਲੀ ਅੰਕ ਪ੍ਰਾਪਤ ਹੋਇਆ। ਇੱਡਾ ਵੱਡਾ ਗ੍ਰੰਥ, ਬੜਾ ਖ਼ੂਬਸੂਰਤ ਛਪਿਆ ਕਮਾਲ ਦੀ ਗੱਲ। ਤੁਹਾਡੀ ਮਿਹਨਤ ਦੀ ਦਾਦ ਦੇਂਦਾ ਹਾਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਪਿਤ ਅਪਾਰ ਕ੍ਰਿਪਾ ਨਾਲ ਇਹ ਇੰਨਾ ਵੱਡਾ ਗ੍ਰੰਥ ਤਿਆਰ ਹੋ ਗਿਆ। ਧੰਨ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਤੇ ਤੁਸੀਂ ਵੀ ਧੰਨ ਹੋ ਪਿਆਰਿਉ। ਤੁਹਾਡੀ ਤੇ ਵਰਿਆਮ ਦੀ ਚੜ੍ਹਦੀ ਕਲਾ ਲਈ ਵਿਸ਼ੇਸ਼ ਸ਼ਬਦ ਨਹੀਂ ਮਿਲਦੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਨਾਲ ਪਿਆਰੇ ਮਿੱਤਰ ਜਗਦੀਸ਼ ਸਿੰਘ ਜੀ ਨੂੰ ਕਾਰ ਭੇਟ ਕੀਤੀ ਗਈ। ਹੁਣ ਜਦ ਦਿੱਲੀ ਆਵੋਗੇ ਤਾਂ ਆਪਣੇ ਵਿਦਵਾਨ ਸ੍. ਅਮਰ ਭਾਰਤੀ ਜੀ ਨਾਲ ਆਪਣੀ ਕਾਰ ਤੇ ਦੋਸਤਾਂ ਮਿੱਤਰਾਂ ਦੇ ਦਰਸ਼ਨ ਦੀਦਾਰ ਕਰਾਂਗੇ। ਤੁਹਾਡਾ ਸਨਮਾਨ ਹੋ ਗਿਆ। ਇਹ ਯਾਦਗਾਰੀ ਸਨਮਾਨ ਸੀ। ਸ਼ਾਇਦ ਹੀ ਕਿਸੇ ਉੱਚ ਵਿਅਕਤੀ ਦਾ ਇੱਡਾ ਮਹਾਂਭਾਰਤ ਵਰਗਾ

ਸਨਮਾਨ ਹੋਇਆ ਹੋਵੇ। ਵਧਾਈਆਂ ਹੀ ਵਧਾਈਆਂ।

*—ਪਿਆਰਾ ਸਿੰਘ ਦਾਤਾ*

*ਨਵੀਂ ਦਿੱਲੀ*

ਅਭਿਨੰਦਨ 'ਵਰਿਆਮ' ਆਪ ਜੀ ਪਾਸੋਂ ਲੈ ਕੇ ਆਇਆ ਸਾਂ। ਅੱਜ ਹੀ 'ਵਰਿਆਮ' ਦਾ ਅੰਕ ਮਿਲ ਗਿਆ। ਬਹੁਤ ਹੀ ਰੂਹ ਖੁਸ਼ ਹੋਈ। ਵਾਕਿਆ ਹੀ ਆਪ ਜੀ ਦੀ ਨਿਮਰਤਾ ਨਿਰਮਾਣਤਾ ਸੁਖਵਿੰਦਰ ਅੰਮ੍ਰਿਤ ਦੀ ਗ਼ਜ਼ਲ ਦੇ ਪਹਿਲੇ ਸ਼ੇਅਰ ਨਾਲ ਮੇਲ ਖਾਂਦੀ ਹੈ—

ਉਚੀਆਂ ਹਵਾਵਾਂ ਵਿੱਚ ਨਾ ਬਹੁਤਾਂ ਉਛਾਲ ਮੈਨੂੰ
ਮੈਂ ਰੇਤ ਦੀ ਹਾਂ ਮੁੱਠੀ ਸੱਜਣਾ ਸੰਭਾਲ ਮੈਨੂੰ।

ਮੈਨੂੰ ਅੱਜ ਵੀ ਉਹ ਦਿਨ ਯਾਦ ਹਨ ਜਦੋਂ ਆਪ ਜੀ ਨੇ ਮਾਮਾ ਜੀ (ਸੰਤ ਸੁਰੈਣ ਸਿੰਘ ਜੀ) ਦੀ ਮਿਹਰਬਾਨੀ ਨਾਲ ਪ੍ਰਿੰਟਿੰਗ ਦਾ ਕੰਮ ਸ਼ੁਰੂ ਕੀਤਾ ਸੀ। ਅਸੀਂ ਨਾਮਧਾਰੀ ਵਿਦਿਅਕ ਜਥੇ ਦਾ ਗਿਆਰਵਾਂ ਸੰਮੇਲਨ ਮੰਡੀ ਵਿਖੇ ਮਨਾਉਣ ਦੀਆਂ ਤਿਆਰੀਆਂ ਕਰ ਰਹੇ ਸਾਂ। ਮੈਂ ਆਪ ਜੀ ਨਾਲ ਸੁਵੀਨੀਅਰ ਛਾਪਣ ਦੀ ਸਲਾਹ ਕੀਤੀ। ਅਸੀਂ ਉਹ ਛਾਪਿਆ ਉਸੇ ਤੋਂ ਪ੍ਰੇਰਤ ਹੋ ਕੇ ਆਪ ਜੀ 'ਵਰਿਆਮ' ਮਾਸਿਕ ਪੱਤਰ ਛਾਪਣ ਦਾ ਮਨ ਬਣਾ ਲਿਆ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਵਰਿਆਮ ਨਾਮ ਦੀ ਮਨਜ਼ੂਰੀ ਦੇ ਦਿੱਤੀ। ਅੱਜ ਉਹੋ ਵਰਿਆਮ ਜੁਆਨ ਹੋ ਗਿਆ ਹੈ ਅਤੇ ਉਸੇ ਦੀ ਸਿਲਵਰ ਜੁਬਲੀ ਸਮਾਰੋਹ ਉਸ ਦੇ ਵਿਆਹ ਅਨੰਦ ਦੇ ਉਸਤਵ ਦੇ ਰੂਪ ਵਿਚ ਮਨਾਏ ਜਾ ਰਹੇ ਹਨ। 'ਵਰਿਆਮ' ਬੱਚੇ ਨੂੰ ਜੁਆਨੀ ਤੱਕ ਪਹੁੰਚਾਉਣ ਅਤੇ ਉਸ ਨੂੰ ਇੰਜੀ ਸੁੱਚੀ ਸ਼ਾਨ ਨਾਲ ਪ੍ਰਨਾਉਣਾ ਆਪ ਜੀ ਦੀ ਮਿਹਨਤ, ਮਿਹਨਤ ਜ਼ਰੂਰ ਅਤੇ ਚੰਗੇ ਮਾਪਾ ਹੋਣ ਦਾ ਮਿਸਾਲ ਹੈ। ਪ੍ਰੰਤੂ ਇਸ ਸ਼ਾਨੋ ਨਾਲ ਵਰਿਆਮ ਨੂੰ ਸ਼ਿੰਗਾਰਨ ਤੋਂ ਉਪਰੰਤ ਵੀ ਆਪ ਵਿਚ [illegible] ਆਪਣੀ ਮਿਸਾਲ ਆਪ ਹੈ ਜੀ। ਇਸ ਪਾਸੋਂ ਸਾਨੂੰ ਘੱਟੋ ਘੱਟ ਆਪ ਜੀ ਦੇ ਨਾਲ ਤੁਰੇ ਤੇ ਸਬੰਧਤ ਬੰਦਿਆਂ ਨੂੰ ਜ਼ਰੂਰ ਸਬਕ ਸਿੱਖਣਾ ਚਾਹੀਦਾ ਹੈ। ਮੈਨੂੰ ਪਤਾ ਹੈ ਕਿ ਕਿਸ ਜੋਖਮ ਸਮੇਂ ਵਿਚੋਂ ਆਪ ਜੀ ਗੁਜਰੇ ਹੋ। ਕਿਸ ਤਰ੍ਹਾਂ ਦੇ ਹਾਲਾਤ ਤੇ ਈਰਖਾਵਾਂ ਦਾ ਆਪ ਜੀ ਨੂੰ ਸਾਹਮਣਾ ਕਰਨਾ ਪਿਆ। ਜੋ ਅੱਜ ਵੀ ਈਖਰਾਲੂ ਸੁਭਾ ਵਾਲੇ ਸਮਾਗਮਾਂ ਦੀ ਨਿੰਦਿਆ ਕਰਕੇ ਆਪਣੀ ਈਰਖਾ ਦਾ ਵਿਖਾਵਾ ਕਰ ਰਹੇ ਹਨ। ਉਨਾਂ ਦੇ ਕੌੜੇ ਸੁਭਾ ਦਾ ਹਰ ਮਿਹਨਤੀ ਸਿਰੜੀ ਅਤੇ ਕਾਮਯਾਬ ਇਨਸਾਨ ਨੂੰ ਸਾਹਮਣਾ ਕਰਨਾ ਪੈਂਦਾ ਹੈ। ਦਾਸ ਦੀ ਤਾਂ ਸ਼ੁਰੂ ਤੋਂ ਹੀ ਅਰਦਾਸ ਹੈ ਕਿ ਆਪ ਜੀ ਤਰੱਕੀ ਦੀਆਂ ਬੁਲੰਦੀਆਂ ਨੂੰ ਛੂੰਹਦੇ ਜਾਉ। ਜਿਥੇ ਜਿੱਥੇ ਵੀ ਅਤੇ ਜਦੋਂ ਵੀ ਦਾਸ ਕੁਝ ਮਦਦ ਕਰ ਸਕਿਆ ਯਤਨ ਕੀਤਾ ਹੈ। ਮੇਰੀ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਚਰਨਾਂ 'ਚ ਅਰਜੋਈ ਹੈ ਕਿ ਅਸੀਂ 'ਵਰਿਆਮ' ਨੂੰ ਜੁਆਨ ਕਰ ਉਸਦੇ ਆਨੰਦ ਕਾਰਜ ਦੇ ਜਸ਼ਨ ਮਨਾ ਲਏ ਹਨ। ਹੁਣ ਇਸ ਵਧਦੇ ਫੁਲਦੇ ਪਰਿਵਾਰ ਦੇ ਹੋਰ ਜਸ਼ਨ ਸ਼ਤਾਬਦੀਆਂ, ਵਰੇ ਗੰਢਾਂ ਮਨਾਈਏ ਸ਼ਾਲਾ ਪ੍ਰਮਾਤਮਾ ਸਾਡੀ ਅਰਦਾਸ ਨੂੰ ਪ੍ਰਵਾਨ ਕਰੇ।

*—ਸੁਰਜੀਤ ਸਿੰਘ ਜੀਤ*

*ਸਾਊਥ ਏਸ਼ੀਆ ਕਲਚਰਲ ਹੈਰੀਟੇਜ ਟਰੱਸਟ*

*ਲੰਡਨ ਯੂ. ਕੇ.*

ਆਪ ਜੀ ਨੂੰ ਵਰਿਆਮ ਦੀ ਪੱਚੀਵੀਂ ਵਰ੍ਹੇ ਗੰਢ ਤੇ ਲੱਖ-ਲੱਖ ਵਧਾਈਆਂ। ਵਰਿਆਮ ਦੀ ਪਹਿਲੀ ਤੱਕਣੀ ਇੰਨੀ ਦਿਲ ਖਿੱਚਵੀਂ ਸੀ ਕਿ ਮਨ ਉਹਨਾਂ ਹੱਥਾ ਦਾ ਧੰਨਵਾਦੀ ਹੋ ਗਿਆ, ਜਿਨ੍ਹਾਂ ਨੇ ਇਸਦੇ ਰੂਪ ਰੰਗ ਨੂੰ ਨਿਖਾਰਿਆ ਤੇ ਵਧੀਆ ਤਿਆਰ ਕਰਕੇ ਵਿਸ਼ੇਸ਼ ਖਿੱਚ ਲਈ ਤਿਆਰ ਕੀਤਾ। ਵੀਰ ਜੀ ਆਪ ਜੀ ਨੇ ਮੇਰੀਆਂ ਦੁਆਵਾਂ ਨੂੰ ਕਬੂਲ ਕਰਕੇ ਉਸਨੂੰ ਵਿਸ਼ੇਸ਼ ਥਾਂ ਵੀ ਦਿੱਤੀ. ਇਸ਼ ਵਿੱਚ ਸ਼ਾਮਲ ਹੁਣ ਵਾਲੀ ਸਮੱਗਰੀ ਬਹੁਤ ਉੱਚੇ ਪੱਧਰ ਦੀ ਹੁੰਦੀ ਹੈ। ਪਰ ਇਹ ਮੇਰੇ ਲਈ ਬੜੇ ਫ਼ਖ਼ਰ ਵਾਲੀ ਗੱਲ ਹੈ ਕਿ ਤੁਸੀਂ ਕਦੇ ਕਦੇ ਮੈਨੂੰ ਵੀ ਸ਼ਾਮਲ ਕਰ ਲੈਂਦੇ ਹੋ। ਆਪ ਜੀ ਦੀ ਖ਼ੁਸ਼ਗਵਾਰ ਤੇ ਲੰਮੀ ਉਮਰ ਦੀ ਕਾਮਨਾ ਕਰਦੀ ਹਾਂ। ਪ੍ਰਮਾਤਮਾ ਵਰਿਆਮ ਨੂੰ ਚੜ੍ਹਦੀਆਂ ਕਲਾਂ ਵਿਚ ਰੱਖੇ।

*—ਨੀਲਮ ਸੰਜੀਵ*

*ਫਗਵਾੜਾ*

ਆਪ ਜੀ ਨੂੰ ਵਰਿਆਮ ਦਾ ਪੱਚੀਵਾਂ ਅੰਕ ਪੇਸ਼ ਕਰਨ ਦੀਆਂ ਲੱਖ ਲੱਖ ਵਧਾਈਆਂ। ਤੁਹਾਡਾ ਪ੍ਰੋਗਰਾਮ ਬਹੁਤ ਹੀ ਵਧੀਆ ਰਿਹਾ। ਵੱਡੇ ਵੱਡੇ ਬੁਧੀ ਜੀਵੀਆ ਨੂੰ ਸਨਮਾਨਤ ਕਰਨ ਦਾ ਵੀ ਇਹ ਮੌਕਾ ਬਹੁਤ ਵਧੀਆ ਲੱਗਾ। ਤੁਹਾਡਾ ਇਹ ਅੰਕ ਬਹੁਤ ਹੀ ਅੱਛੇ ਤਰੀਕੇ ਨਾਲ, ਅਤੇ ਫੋਟੋਆਂ ਨਾਲ ਤਾਂ ਹੋਰ ਵੀ ਵਧੀਆ ਤਰੀਕੇ ਨਾਲ ਛੱਪ ਕੇ ਸਾਡੇ ਹੱਥਾਂ ਵਿੱਚ ਆਇਆ ਤਾਂ ਪੜ੍ਹ ਕੇ ਬਹੁਤ ਖੁਸ਼ੀ ਹੋਈ ਕਿ ਸਾਡੇ ਵੀਰ ਜਗਦੀਸ਼ ਸਿੰਘ ਵਰਿਆਮ ਨੇ ਕਿੰਨੀ ਮਿਹਨਤ ਕੀਤੀ ਹੈ। ਪ੍ਰਮਾਤਮਾ ਤੁਹਾਡੀ ਮਿਹਨਤ ਨੂੰ ਚਾਰ ਚੰਦ ਲਗਾਏ ਅਤੇ ਵਰਿਆਮ ਦਿਨ ਦੁੱਗਣੀ ਰਾਤ ਚੌਗੁਣੀ ਤਰੱਕੀ ਦੀਆਂ ਰਾਹਾਂ ਵੱਲ ਵੱਧਦਾ ਜਾਵੇ।

*—ਕੰਵਲਜੀਤ*

*੧੩੧ ਮਾਸਟਰ ਕਲੋਨੀ, ਮਕਸੂਦਾਂ*

ਮਧੁਰ ਯਾਦ ਸਹਿਤ 'ਵਰਿਆਮ ਸਿਲਵਰ ਜੁਬਲੀ ਅੰਕ' ਦੀ ਪਹੁੰਚ ਭੇਜਦਾ ਹਾਂ।

ਵਰਿਆਮ ਦਾ ਇਹ ਸਿਲਵਰ ਜੁਬਲੀ ਅੰਕ, ਇਕ ਸਦੀਵੀ ਯਾਦ ਹੋ ਨਿਬੜਿਆ ਹੈ।

ਇਸ ਅੰਕ ਦੇ ਕੱਲੇ ਕੱਲੇ ਸਫੇ, ਕੱਲੀ ਕੱਲੀ ਰਚਨਾ ਨੂੰ ਪੜ੍ਹਕੇ ਰੱਜ ਜਿਹਾ ਆ ਗਿਆ ਹੈ। ਰੂਹ ਸਰਸ਼ਾਰ ਹੋ ਉੱਠੀ ਹੈ। ਅੰਕ ਨੂੰ ਵਾਰ ਵਾਰ ਦੇਖਣ ਨੂੰ ਜੀਅ ਕਰਦਾ ਹੈ। ਏਡਾ ਵੱਡਾ ਅੰਕ, ਤੁਹਾਡੇ ਸਿਦਕ, ਲਗਣ, ਕੁਝ ਕਰ ਸਕਣ ਦੀ ਰੀਝ ਦੀ ਮੂੰਹ ਬੋਲਦੀ ਤਸਵੀਰ ਹੈ। ਤੁਹਾਡੀ ਇਸ ਮਹਾਨ ਘਾਲਣਾ ਨੂੰ ਨਤਮਸਤਕ ਹਾਂ।

ਅੰਕ ਦੀ ਹਰ ਚੀਜ ਹੀ ਖੂਬਸੂਰਤ ਹੈ। ਗੈਟ ਅਪ ਤੋਂ ਲੈ ਕੇ, ਕਾਗਜ਼, ਛਪਾਈ ਤੇ ਤਰਤੀਬ ਹਰ ਪੱਖੋਂ ਪ੍ਰਸੰਸਾ ਦੀ ਪਾਤਰ ਹੈ।

ਬਹੁਤ ਬਹੁਤ ਵਧਾਈ। ਬਹੁਤ ਬਹੁਤ ਮੁਹੱਬਤ, ਬਹੁਤ ਬਹੁਤ ਸਤਿਕਾਰ, ਕਬੂਲ ਫਰਮਾਉ।

*—ਸੁਰਜੀਤ ਮਰਜਾਰਾ*
*ਮੰਡੀ ਗੋਬਿੰਦਗੜ੍ਹ*

** ***

'ਵਰਿਆਮ' ਸਿਲਵਰ ਜੁਬਲੀ ਅੰਕ ਮਿਲਿਆ। ਟਾਈਟਲ ਬੜਾ ਆਕਰਸ਼ਕ ਹੈ। ੨੫ ਦੀਵੇ ਲਟ ਲਟ ਕਰਦੇ ਹੋਏ ਜਿਥੇ 'ਵਰਿਆਮ' ਉਥੇ ਨਾਮਧਾਰੀ ਇਤਿਹਾਸ ਦੇ ਮਲੇਰ ਕੋਟਲੇ ਦੇ ਮਹਾਨ ਸ਼ਹੀਦੀ ਸਾਕੇ ਨੂੰ ਆਪਣੀ ਰੋਸ਼ਨੀ ਨਾਲ ਰੁਸ਼ਨਾ ਰਹੇ ਹਨ। ਖੱਬੇ ਪਾਸੇ ਪੇਪਰ ਉਪਰ ਕਲਮ ਤੇ ਸੱਜੇ ਪਾਸੇ ਤਾਨਪੁਰਾ ਤੇ ਤਬਲਾ ਆਪ ਜੀ ਦਾ ਸਾਹਿਤ ਤੇ ਸੰਗੀਤ ਪ੍ਰੇਮੀ ਹੋਣਾ ਦੱਸ ਰਹੇ ਹਨ। ਫੋਟੂਆਂ ਤੇ ਅਭਿਨੰਦਨ ਵਰਿਆਮ ਦਾ ਸਾਰਾ ਮੈਟਰ ਆਪ ਜੀ ਦੇ ਜੀਵਨ ਸੰਘਰਸ਼ ਦਾ ਪੂਰਾ ਦਸਤਾਵੇਜ਼ ਹੈ।

ਪੰਜਾਬੀ ਸਾਹਿਤ ਜਗਤ ਵਿਚ ਕਿਸੇ ਮੈਗਜੀਨ ਦੇ ੨੫ ਸਾਲ ਪੂਰੇ ਕਰ ਲੈਣੇ ਇਕ ਮਹਾਨ ਉਪਲਬਧੀ ਹੈ। ਸਮੇਂ ਸਮੇਂ ਕਈ ਇਕ ਸੰਕਟ ਆਏ। ਸਤਿਗੁਰੂ ਜੀ ਦੀ ਅਪਾਰ ਕਿਰਪਾ ਨਾਲ ਹਰੇਕ ਸੰਕਟ ਨੂੰ ਤੁਸਾਂ ਬਖੂਬੀ ਪਾਰ ਕਰ ਲਿਆ। ਪੰਜਾਬੀ ਸਾਹਿਤ ਜਗਤ ਵਿਚ ਕਈ ਇਕ ਨਵੇਂ ਨਵੇਂ ਪਰਚੇ ਆਏ ਪਰ ਦੋ ਚਾਰ ਦਸ ਸਾਲ ਕੱਟ ਕੇ ਆਪਣੀ ਜੀਵਨ ਲੀਲਾ ਸਮਾਪਤ ਕਰਦੇ ਗਏ। ਇਕ ਤਾਂ ਪੰਜਾਬੀ ਦੇ ਪਾਠਕ ਬਹੁਤ ਨਹੀਂ ਮਿਲਦੇ। ਦੂਸਰਾ ਛੋਟੇ ਮੋਟੇ ਪਰਚਿਆਂ ਨੂੰ ਇਸ਼ਤਿਹਾਰ ਵੀ ਨਹੀਂ ਮਿਲਦੇ।

ਪੰਜਾਬੀ ਸਾਹਿਤ ਦੇ ਲੇਖਕਾਂ ਤੇ ਬੁੱਧੀਜੀਵੀ ਵਰਗ ਨੂੰ ਨਾਮਧਾਰੀ ਇਤਿਹਾਸ ਬਾਰੇ ਨਾਮਧਾਰੀ ਜੀਵਨ ਜਾਂਚ ਬਾਰੇ ਤੇ ਨਾਮਧਾਰੀ ਮਰਿਯਾਦਾ ਬਾਰੇ ਜਿੰਨੀ ਸਮੱਗਰੀ 'ਵਰਿਆਮ' ਨੇ ਦਿੱਤੀ ਹੈ, ਉਹ ਸਾਰੀ ਬੜੀ ਕੀਮਤੀ ਤੇ ਗਿਆਨ ਭਰਪੂਰ ਹੈ। ਪੰਜਾਬੀ ਲੇਖਕਾਂ ਵਿੱਚ ਵਿਚਰਨ ਵਾਲਾ, ਪੰਜਾਬੀ ਲੇਖਕਾਂ ਦੇ ਸੰਗਠਨ ਵਿਚ ਆਗੂ ਰੋਲ ਅਦਾ ਕਰਨ ਵਾਲਾ ਤੇ ਪੰਜਾਬੀ ਗੋਸ਼ਠੀਆਂ ਵਿੱਚ ਬਾਕਾਇਦਾ ਹਿੱਸਾ ਲੈਣ ਵਾਲਾ ਨਾਮਧਾਰੀ ਸਮਾਜ ਵਲੋਂ ਨੁਮਾਇੰਦਗੀ ਕਰਨ ਵਾਲਾ ਵਾਹਿਦ ਸ. ਜਗਦੀਸ਼ ਸਿੰਘ 'ਵਰਿਆਮ' ਹੈ। ਜਿਵੇਂ ਸਵ. ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਵਾਲੇ ਨੂੰ ਪ੍ਰਤੀਲੜੀ ਤੋਂ ਅੱਡ ਨਹੀਂ ਕੀਤਾ ਜਾ ਸਕਦਾ। ਵਰਿਆਮ ਨੂੰ 'ਵਰਿਆਮ' ਤੋਂ ਵੱਖ ਨਹੀਂ ਕੀਤਾ ਜਾ ਸਕਦਾ।

'ਵਰਿਆਮ' ਦੇ ਲੇਖਕ ਤੇ ਪਾਠਕ ਹੁਣੇ ਤੋਂ ਹੀ 'ਵਰਿਆਮ' ਦੀ ਗੋਲਡਨ ਜੁਬਲੀ ਮਨਾਉਣ ਦਾ ਮਨ ਮਨਾਈ ਬੈਠੇ ਹਨ। ਤਦ ਤੱਕ ਦਾ ਰਾਹ ਪੈਂਡਾ ਕੋਈ ਆਸਾਨ ਨਹੀਂ ਕੰਡਿਆਲਾ ਭਰਪੂਰ ਹੈ। ਸ਼ਾਲਾ-ਉਹ ਦਿਨ ਜ਼ਰੂਰ ਆਏ।

ਸਿਲਵਰ ਜੁਬਲੀ ਦੀ ਤਿਆਰੀ ਕਮੇਟੀ ਤੇ ਵਿਸ਼ੇਸ਼ ਤੌਰ ਤੇ ਸ. ਵਰਿਆਮ ਸਿੰਘ ਸੰਧੂ ਧੰਨਵਾਦ ਦੇ ਬਹੁਤ ਵੱਡੇ ਪਾਤਰ ਹਨ। ਜਿਨ੍ਹਾਂ ਨੇ ੨੯ ਅਪ੍ਰੈਲ ੨੦੦੧ ਦਾ ਦਿਨ 'ਵਰਿਆਮ' ਦੇ ਇਤਿਹਾਸ ਵਿੱਚ ਇਕ ਇਤਿਹਾਸਕ ਦਿਨ ਬਣਾ ਦਿੱਤਾ ਹੈ।

ਤੁਸੀਂ ਡਬਲ ਵਧਾਈਆਂ ਦੇ ਹੱਕਦਾਰ ਹੋ। ਇਕ ਤਾਂ 'ਵਰਿਆਮ' ਦੇ ੨੫ ਸਾਲ ਪੂਰੇ ਕਰ ਲੈਣ ਦੇ ਦੂਸਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਵਲੋਂ ਆਪ ਨੂੰ ਕਾਰ ਬਖਸ਼ਿਸ਼ ਕਰਨ ਦੀ ਖੁਸ਼ੀ ਵਿੱਚ।

*—ਐਸ.ਐਸ.ਮਨਧੀਰ*
*.1 ੭੩ ਜੰਤਾ ਕਾਲੋਨੀ*
*ਨਵੀਂ ਦਿੱਲੀ ੨੭*

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਨਵੇਂ ਨਵੇਂ ਵੰਨ-ਸੁਵੰਨੇ ਡਿਜ਼ਾਈਨਾਂ ਵਿਚ ਤਿਆਰ ਕੀਤੇ ਹੋਏ

ਚਮਕਦਾਰ ਅਤੇ ਪੱਕੇ ਰੰਗਾਂ ਵਾਲੇ

**ਫ਼ਰਸ਼ੀ ਦਰੀਆਂ ਅਤੇ ਗ਼ਲੀਚੇ**

ਨਿਰਮਾਤਾ :

# ਨਾਮਧਾਰੀ ਸੇਲਜ਼

੧੦੨੪੦/੫੪ ਲਾਇਬ੍ਰੇਰੀ ਰੋਡ, ਆਜ਼ਾਦ ਮਾਰਕੀਟ, ਦਿੱਲੀ—੧੧੦੦੦੬

**Furshi Durries & Carpets**

*in Bright & Fast Colours*

*Manufactuers :*

# Namdhari Sales

**10240/54, Library Road, Azad Market, Delhi-11006**



ਨਾਮਧਾਰੀ ਦਰਬਾਰ ਵਲੋਂ ਸਨਮਾਨ ਕਰਦੇ ਹੋਏ
ਸੰਤ ਹਰਪਾਲ ਸਿੰਘ ਹਜ਼ੂਰੀ ਸੇਵਕ ਅਤੇ ਸੰਤ ਦਿਆਲ ਸਿੰਘ



ਨਾਮਧਾਰੀ ਦਰਬਾਰ ਵਲੋਂ ਸੰਤ ਦਿਆਲ ਸਿੰਘ, ਸੰਤ ਸੁਖਜੀਤ ਸਿੰਘ
ਅਤੇ ਸੰਤ ਸੁਰਿੰਦਰ ਸਿੰਘ ਸੰਪਾਦਕ ਵਰਿਆਮ ਨੂੰ ਸਨਮਾਨ ਭੇਟ ਕਰਦੇ ਹੋਏ



ਸ਼੍ਰੋਮਣੀ ਪੱਤਰਕਾਰ ਸ੍ਰੀ ਸਤਨਾਮ ਮਾਣਕ, ਡਾ. ਵਰਿਆਮ ਸਿੰਘ ਸੰਧੂ ਅਤੇ
ਗੁਰਮੀਤ ਸਕੱਤਰ ਸਭਿਆਚਾਰਕ ਵਿੰਗ ਦੇਸ਼ ਭਗਤ ਯਾਦਗਾਰ ਹਾਲ ਸਨਮਾਨ ਕਰਦੇ ਹੋਏ



ਸ. ਕੁਲਦੀਪ ਸਿੰਘ ਬੇਦੀ, ਸ. ਨਰਿੰਜਣ ਸਿੰਘ ਸਾਥੀ, ਸ. ਸੁਰਿੰਦਰ ਸਿੰਘ, ਡਾ. ਵਰਿਆਮ ਸਿੰਘ ਸੰਧੂ, ਸ਼੍ਰੀਮਤੀ ਬਖਸ਼ੀਸ਼ ਕੌਰ,
ਸ. ਜਗਦੀਸ਼ ਸਿੰਘ ਵਰਿਆਮ, ਬਾਬਾ ਬੰਨੂਆਣਾ, ਬਾਬਾ ਬਿਲਗਾ, ਪ੍ਰੋ. ਕਸੇਲ ਅਤੇ ਸ. ਬਰਜਿੰਦਰ ਸਿੰਘ ਹਮਦਰਦ



ਬਾਬਾ ਗੁਰਬਖਸ਼ ਸਿੰਘ ਬੰਨੂਆਣਾ ਸੰਪਾਦਕ ਵਰਿਆਮ ਨੂੰ ੨੫ ਹਜ਼ਾਰ ਦੀ
ਰਾਸ਼ੀ ਭੇਟ ਕਰਦੇ ਹੋਏ। ਨਾਲ ਖੜੇ ਹਨ ਡਾ. ਸੰਧੂ ਅਤੇ ਗੁਰਮੀਤ



ਸ. ਨਰਿੰਜਣ ਸਿੰਘ ਸਾਥੀ, ਸ. ਕੁਲਦੀਪ ਸਿੰਘ ਬੇਦੀ, ਸ੍ਰੀ ਸਤਨਾਮ ਮਾਣਕ, ਡਾ. ਵਰਿਆਮ ਸਿੰਘ ਸੰਧੂ
ਸ. ਸੁਰਿੰਦਰ ਸਿੰਘ ਨਾਮਧਾਰੀ, ਸ. ਜਗਦੀਸ਼ ਸਿੰਘ ਵਰਿਆਮ, ਸ. ਗੁਰਮੀਤ ਸਿੰਘ ਅਤੇ ਬਾਬਾ ਬਿਲਗਾ



ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਸਨਮਾਨ ਭੇਟ ਕਰ ਰਹੇ ਪ੍ਰੋ. ਜਾਗੀਰ ਸਿੰਘ ਕਾਹਲੋਂ
ਡਾ. ਉਮਿੰਦਰ ਜੌਹਲ [illegible]



ਡੇਰਾ ਬਾਬਾ ਬੰਦਾ ਬਹਾਦਰ ਰਿਆਸੀ ਦੇ ਗੱਦੀ ਨਸ਼ੀਨ ਬਾਬਾ ਜਤਿੰਦਰ ਪਾਲ ਸਿੰਘ ਸੋਢੀ ਜੀ ਦੇ ਹੁਕਮ ਤੇ
ਬਾਬਾ ਬੰਦਾ ਬਹਾਦਰ ਸਿੱਖ ਸੰਪ੍ਰਦਾਇ ਵਲੋਂ [illegible]
ਸੰਪਾਦਕ ਬੰਦਈ ਦਰਪਣ, ਡਾ. ਸੰਤ ਸਿੰਘ ਚਾਵਲਾ ਪ੍ਰਧਾਨ, ਸ. ਅਰਜਨ ਸਿੰਘ, ਸ. ਮਨੋਹਰ ਸਿੰਘ ਆਦਿਕ

